# ਜੀਵਨ ਦਰਸ਼ਨ
# ਗੀਤਾਂ ਵਿਚ




ਕ੍ਰਿਤ

ਸੋਹਨ ਸਿੰਘ ਅਨਪੜ੍ਹ






# ਸਮਰਪਣ

'ਜੀਵਨ ਦਰਸ਼ਨ ਗੀਤਾਂ ਵਿਚ' ਗੀਤਾਂ ਦੀ ਪੁਸਤਕ, ਉਸ ਅਕਾਲ ਪੁਰਖ ਦੇ ਚਰਨਾਂ ਵਿਚ ਸਮਰਪਣ ਕਰਦਾ ਹਾਂ, ਜਿਸ ਦੀ ਤੁੱਛ ਛੋਹ ਨੇ ਦਾਸ ਨੂੰ ਟੁੰਬਿਆ ਤੇ ਗੀਤਾਂ ਦੀ ਇਹ ਪਟਾਰੀ ਭੇਟ ਕਰਨ ਦੀ ਪ੍ਰੇਰਨਾ ਮਿਲੀ...

ਮਿਤੀ
25-8-80

ਦਾਸ
ਸੋਹਨ ਸਿੰਘ ਅਨਪੜ੍ਹ

# ਤਤਕਰਾ

# ਗੀਤਾਂ ਬਾਰੇ ਵਿਚਾਰ–ਵਟਾਂਦਰਾ

ਗੀਤ ਕਵਿਤਾ ਦਾ ਮੁੱਢਲਾ ਅੰਗ ਹੁੰਦੇ ਹਨ । ਗੀਤਾਂ ਵਿਚ ਬਨਾਵਟ ਨਹੀਂ ਹੁੰਦੀ ਬਲਕਿ ਸਦੀਵੀ ਸੱਚ, ਦਿਲ ਦੀ ਪੀੜ ਦਾ ਅਸਲੀ ਰੂਪ ਹੁੰਦਾ ਹੈ, ਵਲਵਲੇ ਕਲਪਣਾ ਦੇ ਹੜ੍ਹ ਵਿਚ ਇਕ ਸਾਕਾਰ ਝਾਕੀ ਦੀ ਪਰਦਰਸ਼ਨੀ ਕਰਨ ਦੇ ਧਾਰਨੀ ਹੁੰਦੇ ਹਨ, ਜੀਵਨ ਨੂੰ ਹੁਲਾਰਾ ਦੇਣ ਲਈ ਗੀਤਾਂ ਵਿਚ ਜੀਵਨ ਸੱਚ ਦਾ ਪ੍ਰਗਟਾਵਾ ਹੁੰਦਾ ਹੈ ।

"ਜੀਵਨ ਦਰਸ਼ਨ ਗੀਤਾਂ ਵਿਚ" ਸੋਹਨ ਸਿੰਘ ਅਨਪੜ੍ਹ ਦੀ ਮੁੱਢਲੀ ਕ੍ਰਿਤ ਹੈ ਜਿਸ ਦੇ ਮੁਖ ਵਿਸ਼ੇ ਜੀਵਨ ਦੇ ਦਾਰਸ਼ਨਕ ਰੂਪ ਨੂੰ ਚਿਤਰਨ ਵਿਚ ਪਰਬਲ ਹਨ । ਇਤਿਹਾਸ, ਸਭਿਆਚਾਰ ਤੇ ਸਰਿਸਟਾਚਾਰ ਦਾ ਪ੍ਰਗਟਾਵਾ ਆਪ ਦੇ ਇਨ੍ਹਾਂ ਗੀਤਾਂ ਵਿਚ ਪਰਬਲ ਹੈ । ਕਵੀ ਨੇ ਘਟਨਾਵਾਂ ਦੀ ਲੜੀ ਇਕ ਮਨੋਵਿਗਿਆਨੀ ਦੇ ਰੂਪ ਨਾਲ ਚਿੱਤਰੀ ਹੈ । ਹਰ ਪੰਜਾਬੀ ਗੀਤਾਂ ਦਾ ਪ੍ਰੇਮੀ, ਆਪ ਦੀ ਇਸ ਕਲਾ–ਵਿਧੀ ਦਾ ਆਨੰਦ ਮਾਣਦਾ ਹੈ । ਭਾਵਾਂ ਵਿਚ ਆਦਰਸ਼ਵਾਦੀ ਵਿਕਾਸ ਹੈ, ਜਿਹੜਾ ਸਮਾਜ ਨੂੰ ਸੋਹਜ–ਵਾਦ ਵਲ ਪ੍ਰੇਰਦਾ ਹੈ ।

ਕਵੀ ਨੇ ਜੀਵਨ ਦੀ ਟੋਏ ਟਿੱਬਿਆਂ ਵਾਲੀ ਪਗਡੰਡੀ ਤੇ ਚਲਣ ਲਈ ਅਨੇਕਾਂ ਸਫ਼ਲ ਸਾਧਨ ਗੀਤਾਂ ਵਿਚ ਦਰਸਾਏ ਹਨ । ਸੂਖਮ ਭਾਵਾਂ ਵਿਚ ਅਧਿਆਤਮਕ ਰੁਚੀ ਦੇ ਅਨੇਕਾਂ ਸੰਕੇਤ ਆਪ ਦੇ ਗੀਤਾਂ ਵਿਚ ਮਿਲਦੇ ਹਨ । ਮਹਾਂਪੁਰਸ਼ਾਂ ਦੇ ਜੀਵਨ ਆਦਰਸ਼ ਨੂੰ ਨਾਟਕੀ ਢੰਗ ਨਾਲ ਗੀਤਾਂ ਵਿਚ ਚਿਤ੍ਰਕੇ ਪਾਠਕਾਂ ਦੇ ਸੋਹਜ–ਸਵਾਦ ਵਿਚ ਵਾਧਾ ਕਰਨ ਦਾ ਯਤਨ ਕੀਤਾ ਹੈ, ਅਨਪੜ੍ਹ ਭੂਤ ਵਿਚੋਂ ਗਤੀਸ਼ੀਲ ਵਿਸ਼ੇ ਚੁਣ ਕੇ ਵਰਤਮਾਨ ਦੀਆਂ ਲੀਹਾਂ ਨੂੰ ਇਕ ਸਫ਼ਲ ਭਵਿੱਖ ਵਲ ਤੋਰਨ ਦਾ ਉਪਰਾਲਾ ਕਰਦਾ ਹੈ ।

'ਰਾਮ ਸਰੋਵਰ', 'ਬੀਬੀ ਰਜਨੀ', 'ਪੰਜਾ ਸਾਹਿਬ', 'ਭਗਵਾਨ', 'ਕਰਮ', 'ਗੁਰੂ ਅਮਰਦਾਸ', 'ਬੇਨਤੀ', 'ਗੁਰੂ ਅਰਜਨ', 'ਧਰਤੀ ਪਟਨੇ ਦੀ', 'ਸਾਹਿਬ–

ਜਾਂਦੇ', 'ਸੱਚਾ ਸੌਦਾ' ਆਦਿ ਗੀਤਾਂ ਵਿਚ ਕਵਿਤਾ ਦੀਆਂ ਸਿਰਜਨਾਤਮਕ ਲੀਹਾਂ ਵਲ, ਕਵੀ ਵਧਿਆ ਹੈ।

ਸੱਚ ਦੇ ਉਪਾਸ਼ਕ, ਧਰਮ ਦੇ ਚਾਲਕ, ਇਤਿਹਾਸ ਦੇ ਖੋਜੀ, ਸੌਹਜ ਦੇ ਰਸੀਏ ਤੇ ਗੀਤਾਂ ਦੇ ਪ੍ਰੇਮੀ ਅਵਸ਼ ਇਸ ਰਚਨਾ ਤੋਂ ਆਨੰਦ ਪ੍ਰਾਪਤ ਕਰਨਗੇ।

ਪੱਛਮੀ ਦੇਸਾਂ ਵਿਚ ਵਸੀ ਪੰਜਾਬੀ ਵਸੋਂ ਦੀ ਨਵੀਂ ਪਨੀਰੀ ਗੀਤਾਂ ਤੋਂ ਪ੍ਰਭਾਵਤ ਹੋਏ ਬਿਨਾਂ ਨਹੀਂ ਰਹਿ ਸਕਦੀ। ਅਨਪੜ੍ਹ ਕਵੀ ਦੀ ਦਾਰਸ਼ਨਕ ਸੂਝ ਸਾਡੇ ਵਿਰਸੇ ਦੇ ਅਨਮੋਲ ਤੱਤ ਨੂੰ ਵਰਤਮਾਨ ਪਾਠਕਾਂ ਵਿਚ ਹਰਮਨ ਪਿਆਰਾ ਬਨਾਣ ਦੀ ਯਤਨ-ਸ਼ੀਲ ਹੈ।

ਆਸ ਹੈ ਪੰਜਾਬੀ ਲੋਕਾਂ ਦੀ ਸਾਂਝ, ਜੀਵਨ ਦਰਸ਼ਨ ਦੇ ਉਚੇ ਤੇ ਸੁੱਚੇ ਆਦਰਸ਼ ਨਾਲ ਇਨ੍ਹਾਂ ਗੀਤਾਂ ਰਾਹੀਂ ਜੁੜੀ ਰਹੇਗੀ, ਤੇ ਵਧ ਤੋਂ ਵਧ ਪਰਵਾਰਾਂ ਵਿਚ ਇਹ ਪੁਸਤਕ ਪੁਜ ਸਕੇਗੀ !

ਪੰਜਾਬੀ ਪਾਠਕਾਂ ਦਾ ਸਨੇਹੀ,

ਮਿਤੀ
27-8-80

ਅਵਤਾਰ ਸਿੰਘ ਜੋਤ,
ਐਮ. ਏ. ਬੀ ਐਡ,
ਵਾਲਸਾਲ-ਇੰਗਲੈਂਡ

## ਰਾਮ ਦਾਸ ਸਰੋਵਰ

ਰਾਮਦਾਸ ਸਰੋਵਰ ਨ੍ਹਾਤੇ,
ਸਭ ਉਤਰੇ ਪਾਪ ਕਮਾਤੇ ।
ਰਜਨੀ ਪਿੰਗਲੇ ਕੋ ਯਹਾਂ ਲਾਤੀ,
ਕਹੀਂ ਖਾਣਾ ਲੇਨੇ ਜਾਤੀ,
ਉਸ ਨੇ ਦੇਖੀ ਐਸੀ ਕਰਾਮਾਤੀ,
ਜੋ ਉਸ ਮੇਂ ਕਊਏ ਨਹਾਤੇ,
ਵੋਹ ਹੰਸ ਬਨ ਉੜ ਜਾਤੇ ।
ਰਾਮਦਾਸ ਸਰੋਵਰ ਨ੍ਹਾਤੇ, ਸਭ ਉਤਰੇ ਪਾਪ ਕਮਾਤੇ...

ਪਿੰਗਲੇ ਕੇ ਮਨ ਮੇਂ ਐਸਾ ਆਏ,
ਲੇਕਿਨ ਪੇਸ਼ ਕੋਈ ਨਾ ਜਾਏ ।
ਵੋਹ ਟੋਕਰਾ ਯੂੰ ਹਿਲਾਏ,
ਐਸੇ ਸੁਨ ਸਭ ਕੋ ਗਾਤੇ ।
ਰਾਮਦਾਸ ਸਰੋਵਰ ਨ੍ਹਾਤੇ, ਸਭ ਉਤਰੇ ਪਾਪ ਕਮਾਤੇ...

ਤਲਾਬ ਮੇਂ ਗਿਰਾ ਗ਼ੋਤੇ ਖਾਏ,
ਬਾਹਰ ਆ ਰਾਜਾ ਕਾ ਰੂਪ ਪਾਏ ।
ਰਜਨੀ ਦੇਖ ਯੂੰ ਘਬਰਾਏ,
ਤੁਮ ਕੌਨ ਹੋ ਜ਼ੁਲਮ ਕਮਾਤੇ ।
ਰਾਮਦਾਸ ਸਰੋਵਰ ਨ੍ਹਾਤੇ, ਸਭ ਉਤਰੇ ਪਾਪ ਕਮਾਤੇ...

ਰਜਨੀ ਤੁਮਹੇਂ ਸੱਚ ਸੱਚ ਸੁਨਾਊਂ,
ਮੈਂ ਕਊਏ ਕੋ ਦੇਖਤਾ ਨ੍ਹਾਉਂ

ਹੰਸ ਬਨ ਜਾਤੇ ਤੁਮਹੇਂ ਬਤਾਊਂ,
ਮੈਂ ਦੇਖੂੰ ਮੇਰੇ ਪਾਪ ਧੁਲ ਜਾਤੇ ।
ਰਾਮਦਾਸ ਸਰੋਵਰ ਨ੍ਹਾਤੇ, ਸਭ ਉਤਰੇ ਪਾਪ ਕਮਾਤੇ...

ਅਪਨੇ ਆਪ ਕੋ ਮੈਂ ਗਿਰਾਇਆ,
ਭਗਵਾਨ ਨੇ ਕਸ਼ਟ ਮੇਰਾ ਮਿਟਾਇਆ ।
ਦੇਖ ਇਸ ਉਂਗਲੀ ਕੋ ਬਚਾਇਆ,
ਤੁਝੇ ਖ਼ਿਆਲ ਕਿਉਂ ਐਸੇ ਆਤੇ ।
ਰਾਮਦਾਸ ਸਰੋਵਰ ਨ੍ਹਾਤੇ, ਸਭ ਉਤਰੇ ਪਾਪ ਕਮਾਤੇ...

ਤੂ ਨੇ ਟੋਕਰਾ ਸੇਰਾ ਉਠਾਇਆ,
ਤੇਰਾ ਅਹਿਸਾਨ ਕੈਸੇ ਜਾਏ ਚੁਕਾਇਆ ?
ਦੇਖ ਹਰੀ ਹੂਈ ਮੇਰੀ ਕਾਇਆ,
'ਅਨਪੜ੍ਹਾ' ਦੁਖੀਆ ਕੋ ਯਹਾਂ ਕਿਉਂ ਨਹੀਂ ਲਾਤੇ ?
ਰਾਮਦਾਸ ਸਰੋਵਰ ਨ੍ਹਾਤੇਂ, ਸਭ ਉਤਰੇ ਪਾਪ ਕਮਾਤੇ...

ਤਬ ਰਜਨੀ ਖ਼ੁਸ਼ੀ ਮੇਂ ਆਈ,
ਯੂੰ ਜਾਵੇ ਸਭ ਕੋ ਬਤਾਈ ।
ਯਿਹ ਜਗ੍ਹਾ ਹੈ ਏਕ ਅਲਾਹੀ,
ਦੁਖ ਸਭ ਕੇ ਯਹਾਂ ਕਟ ਜਾਤੇ ।
ਰਾਮਦਾਸ ਸਰੋਵਰ ਨ੍ਹਾਤੇ, ਸਭ ਉਤਰੇ ਪਾਪ ਕਮਾਤੇ...

## ਬੀਬੀ ਰਜਨੀ

ਐ ਮੇਰੇ ਵੀਰੋ ਭੈਣੋ ਬਜ਼ੁਰਗ ਸਰੀਰੋ,
ਸਾਰੇ ਨੱਠ ਨੱਠ ਆਓ, ਇਹਨੂੰ ਸੁੰਦਰ ਬਣਾਓ ।
ਰਜਨੀ ਕਰਦੀ ਪੁਕਾਰ, ਅੱਖੀਂ ਦੇਖੋ ਚਮਤਕਾਰ,
ਹੋਏ ਹਰੀ ਦੇ ਦੀਦਾਰ, ਇੰਜ ਮਨੋਂ ਆਵੇ ਚਾਓ ।

ਮੇਰਾ ਟੋਕਰਾ ਲੁਹਾਇਆ,
ਕਰਮਾਂ ਵਾਲਾ ਦਿਨ ਆਇਆ,
ਪਤੀ ਰਾਜਾ ਰੂਪ ਪਾਇਆ,
ਦੇਖੀ ਗੁਰੂ ਦੀ ਮੈਂ ਮਾਇਆ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜੀ ਸਾਰੇ ਗਾਓ ।

ਸਾਰੇ ਨੱਠ ਨੱਠ...
ਇਹ ਜਗ੍ਹਾ ਸ਼ਕਤੀ ਵਾਲੀ, ਇਕ ਦੁਨੀਆ ਤੋਂ ਨਿਰਾਲੀ,
ਆਵੇ ਜਿਹੜਾ ਵੀ ਸਵਾਲੀ,
ਇਥੋਂ ਜਾਵੇਂਦਾ ਨਾ ਕੋਈ ਖ਼ਾਲੀ
ਆ ਸਾਰੇ ਮਨੋ ਕਾਮਨਾ ਪਾਓ । ਸਾਰੇ ਨੱਠ ਨੱਠ...

ਕਿਤੇ ਕਾਗਾਂ ਤੋਂ ਹੰਸ ਬਣਾਵੇ,
ਜੋ ਸੱਚੇ ਦਿਲੋਂ ਆ ਨ੍ਹਾਵੇ ।
ਸਭ ਦੀ ਜੂਨ ਬਦਲਦੀ ਜਾਵੇ,
ਆ ਅੱਖੀਂ ਅਪਣੀ ਅਜ਼ਮਾਓ । ਸਾਰੇ ਨੱਠ ਨੱਠ...

ਜਿਹੜੀ ਨਿੱਤ ਸੀਸ ਆ ਝੁਕਾਵੇ,
ਕਦੀ ਟੋਟ ਘਰੀਂ ਨਾ ਆਵੇ,
ਬੀਬੀ ਦਿਲੋਂ ਬੋਲ ਬੋਲ ਇਹ ਸੁਣਾਵੇ,
ਸਭ ਆ ਕੇ ਦਰਸ਼ਣ ਪਾਓ । ਸਾਰੇ ਨੱਠ ਨੱਠ...

ਕਦੀ ਮਨੋਂ ਕੋਈ ਨਾ ਭੁਲਾਵੇ,
ਜਿਹੜੀ ਕੋਹੜੀਆਂ ਦੇ ਕੋੜ੍ਹ ਮਿਟਾਵੇ
ਮਨ ਆਈਆਂ ਇੱਛਾਂ 'ਅਨਪੜ੍ਹ' ਇਥੋਂ ਪਾਵੇ,
ਜਿਦ੍ਹੇ ਦਿਲ ਵਿਚ ਆਵੇ ਚਾਓ । ਸਾਰੇ ਨੱਠ ਨੱਠ...

ਬੀਬੀ ਰਜਨੀ ਖ਼ੁਸ਼ੀ ਵਿਚ ਆਵੇ,
ਅਪਣੀ ਸਫ਼ਲ ਕਮਾਈ ਬਣਾਵੇ ।
ਉਹ ਇੰਜ ਬੈਠੀ ਗਾਵੇ,
ਵੀਰੋ ਅਪਣੇ ਜਨਮ ਸਫ਼ਲ ਬਣਾਓ । ਸਾਰੇ ਨੱਠ ਨੱਠ...

## ਦੌਲਤਾਂ ਦਾਈ

ਵੇ ਵੀਰੋ ਮੈਂ ਨਵਾਂ ਨੂਰ ਅੱਜ ਤੱਕਿਆ,
ਵੇਖਣ ਆਓ ਸਾਰੇ ।
ਕਲਿਆਣ ਅਨੰਦ ਜੀ ਦਾ ਵਿਹੜਾ ਵੇਖੋ,
ਕਿਵੇਂ ਚਮਕਣ ਬਣ ਬਣ ਤਾਰੇ ।

ਦੌਲਤਾਂ ਦਾਈ ਹੈਰਾਨ ਸੀ ਹੋਈ,
ਲੱਖਾਂ ਬੱਚਿਆਂ ਜਨਮ ਮੈਥੋਂ ਪਾਇਆ ।
ਦੁਨੀਆ ਤੇ ਰੱਬੀ ਨੂਰ ਮੈਂ ਤੱਕਿਆ,
ਜਾਂ ਕੋਈ ਚੱਲ ਪੈਗ਼ੰਬਰ ਆਇਆ ।

ਕਰਮਾਂ ਵਾਲਾ ਸ਼ਹਿਰ ਹੈ ਸਾਡਾ,
ਜਿਥੇ ਅੱਲਾ ਨੇ ਕੀਤੀ ਮਿਹਰਬਾਨੀ ।
ਘਰ ਘਰ ਚਾਨਣ ਹੋਇਆ ਸਾਰੇ,
ਚੰਦ ਜਿਹਾ ਮੁਖੜਾ ਕੇਹਾ ਹੈ ਨੂਰਾਨੀ !

ਦੇਖਣ ਆਓ ਵੀਰ ਸਾਰੇ,
ਐਸੇ ਕਰਮਾਂ ਨਾਲ ਮਿਲਦੇ ਨਜ਼ਾਰੇ ।
ਵੇ ਵੀਰੋ ਮੈਂ ਨਵਾਂ ਨੂਰ ਅੱਜ ਤੱਕਿਆ,
ਵੇਖਣ ਆਓ ਸਾਰੇ ।
ਕਲਿਆਣ ਅਨੰਦ ਜੀ ਦਾ ਵਿਹੜਾ ਵੇਖੋ,
ਕਿਵੇਂ ਚਮਕਣ ਬਣ ਬਣ ਤਾਰੇ ।

ਅੱਜ ਭੁੱਖਾਂ ਸਾਰੀਆਂ ਦੂਰ ਹੋਈਆਂ,
ਅੱਖਾਂ ਤਕ ਮਜਬੂਰ ਹੋਈਆਂ
ਕਲੀਆਂ ਮਨੋਂ ਭਰਪੂਰ ਹੋਈਆਂ,
ਮਾਤਾ ਤ੍ਰਿਪਤਾ ਦੇ ਦੇਖੋ ਦੁਲਾਰੇ ।

ਫੁੱਲਾਂ ਵੱਲ ਨੱਸਦੀ ਏ, ਬੁਲਾਰ ਕੋਲ ਹੱਸਦੀ ਏ,
ਮਾਈਆਂ ਨੂੰ ਦਸਦੀ ਏ, ਆਓ ਅਰਸ਼ੀ ਦੇਖੋ ਨਜ਼ਾਰੇ ।

ਵੇ 'ਅਨਪੜ੍ਹਾ' ਨਵਾਂ ਨੂਰ ਮੈਂ ਤੱਕਿਆ,
ਵੇਖਣ ਆਓ ਸਾਰੇ ।
ਕਲਿਆਣ ਅਨੰਦ ਜੀ ਦਾ ਵਿਹੜਾ ਵੇਖੋ,
ਕਿਵੇਂ ਚਮਕਣ ਬਣ ਬਣ ਤਾਰੇ !

## ਸੱਜਣ ਠੱਗ

ਸੱਜਣ ਦੂਰ ਦੂਰ ਜਾਵੇ,
ਜਾਂ ਇੰਜ ਸੁਣਾਵੇ ਬੋਲ ਕੇ।

ਲੋਕੋ ਮੈਨੂੰ ਸਤਿਗੁਰਾਂ ਨੇ ਬਚਾਇਆ,
ਮੇਰੀ ਬਦਲ ਦਿਤੀ ਕਾਇਆ,
ਮੈਂ ਜ਼ੁਲਮ ਬੜਾ ਸੀ ਕਮਾਇਆ,
ਸਭ ਨੂੰ ਸੁਣਾਵੇ ਬੋਲ ਬੋਲ ਕੇ। ਸੱਜਣ...

ਹੱਕ ਦੀ ਕਮਾਈ ਸਾਰੇ ਖਾਓ,
ਕਿਸੇ ਦਾ ਦਿਲ ਨਾ ਦੁਖਾਓ,
ਭਲਾ ਆਪਣਾ ਚਾਹੋ, ਗੁਰਾਂ ਨੂੰ ਨਾ ਭੁਲਾਓ,
ਦੱਸੇ ਬੋਲ ਬੋਲ ਕੇ। ਸੱਜਣ...

ਮੈਂ ਹੱਕ ਲੋਕਾਂ ਦਾ ਸੀ ਖਾਧਾ,
ਮੇਰਾ ਹੋਇਆ ਨਾ ਕੋਈ ਵਾਧਾ,
ਰੱਬ ਧਿਆਓ, ਕਰੋ ਇਹ ਇਰਾਦਾ,
ਖ਼ੁਸ਼ੀ ਖ਼ੁਸ਼ੀ ਗਾਓ ਬੋਲ ਬੋਲ ਕੇ। ਸੱਜਣ...

ਅਪਣੇ ਮਨ ਦੀ ਮੈਲ ਗੁਆਓ,
ਸਿਮਰਨ ਗੁਰੂ ਦਾ ਨਾ ਭੁਲਾਓ,
ਮੇਰੇ ਵਾਂਗੂੰ ਨਾ ਲਾਇਓ ਦਾਓ,
ਸੀਸ ਨਿਵਾਓ ਦਿਲ ਖੋਲ੍ਹ ਖੋਲ੍ਹ ਕੇ। ਸੱਜਣ...

ਗੁਰੂ ਭੁੱਲਿਆਂ ਨੂੰ ਰਾਹੇ ਪਾਉਂਦੇ,
ਮਿੱਠੇ ਸ਼ਬਦਾਂ ਨਾਲ ਸਮਝਾਉਂਦੇ,
ਉਹ ਕੋਈ ਲਾਲਚ ਨਹੀਂ ਦਿਖਾਉਂਦੇ,
ਰਾਹ ਦੇਖੋ ਕਿਵਾੜ ਖੋਲ੍ਹ ਖੋਲ੍ਹ ਕੇ। ਸੱਜਣ...

ਮੈਂ ਬੜੇ ਸੀ ਪਾਪ ਕਮਾਏ,
ਅੱਜ ਲੰਗਰ ਰਹੇ ਹਾਂ ਚਲਾਏ,
ਸਾਰੇ ਦੁੱਖ ਗੁਰਾਂ ਆ ਮਿਟਾਏ,
ਇੰਜ ਸੁਣਾਵੇ ਬੋਲ ਬੋਲ ਕੇ। ਸੱਜਣ...

ਸੱਚੇ ਦਿਲੋਂ ਯਾਦ ਜੋ ਕਰਦਾ,
ਜੱਗ ਵਿਚੋਂ ਜਾਵੇ ਤਰਦਾ
ਉਹਦੀ ਪੂਰੀ ਹੋਂਦੀ ਸ਼ਰਧਾ,
ਸਭ ਨੂੰ 'ਅਨਪੜ੍ਹ' ਸੁਣਾਵੇ ਬੋਲ ਬੋਲ ਕੇ। ਸੱਜਣ...

ਸੱਜਣ ਦੂਰ ਦੂਰ ਜਾਵੇ,
ਜਾ ਇੰਜ ਸੁਣਾਵੇ ਬੋਲ ਬੋਲ ਕੇ। ਸੱਜਣ...

## ਮਲਕ ਭਾਗੋ

ਭਾਗੋ ਇਹ ਸਾਡਾ ਕਹਿਣਾ ਏਂ,
ਤੈਨੂੰ ਮਨ ਸੱਚਾ ਕਰਨਾ ਪੈਣਾ ਏਂ ।

ਝੂਠ ਨਾਲੋਂ ਨਾਤਾ ਤੋੜੇਂ ਤੂੰ,
ਇਹ ਮਨ ਪ੍ਰਭੂ ਨਾਲ ਜੋੜੇਂ ਤੂੰ ।
ਅੱਜ ਤੋਂ ਦਗ਼ੇ ਕਮਾਉਣੇ ਛੋੜੇਂ ਤੂੰ,
ਫੇਰ ਫ਼ਰਕ ਤੈਨੂੰ ਪੈਣਾ ਏਂ । ਭਾਗੋ ਇਹ...

ਛਡ ਦੇ ਤੂੰ ਝੂਠੇ ਭਰਮਾਂ ਨੂੰ,
ਹੁਣ ਬਣਾ ਲੈ ਆਪਣੇ ਕਰਮਾਂ ਨੂੰ,
ਹਮੇਸ਼ਾ ਦਿਲ ਵਿਚ ਰੱਖੀਂ ਧਰਮਾਂ ਨੂੰ,
ਜੇ ਸੁੱਖਾਂ ਵਿਚ ਪੈਣਾ ਏਂ । ਭਾਗੋ ਇਹ...

ਇਹ ਆਪਣਾ ਤੇਰਾ ਦਮ ਨਹੀਂ,
ਫਿਰ ਜ਼ਿੰਦਗੀ ਨੂੰ ਕੋਈ ਗ਼ਮ ਨਹੀਂ,
ਦੌਲਤ ਜ਼ਰ ਤੇਰੇ ਕੰਮ ਨਹੀਂ,
ਇਹ ਛੱਡਣਾ ਤੈਨੂੰ ਪੈਣਾ ਏਂ । ਭਾਗੋ ਇਹ...

ਛੱਡ ਦੇ ਸਾਰੇ ਝਗੜੇ ਤੂੰ,
ਗ਼ਰੀਬਾਂ ਨੂੰ ਲਾਵੀਂ ਨਾ ਰਗੜੇ ਤੂੰ,
ਸੇਵਾ ਕਮਾਈਂ ਹੋ ਤਕੜੇ ਤੂੰ,
ਇਹੋ ਹੀ ਤੇਰਾ ਗਹਿਣਾ ਏਂ । ਭਾਗੋ ਇਹ...

ਕਿਸੇ ਦਾ ਬੁਰਾ ਦਿਲੋਂ ਨਾ ਤੱਕੀਂ,
ਭਲੇ ਕਰਮੋਂ ਕਦੇ ਨਾ ਝੱਕੀਂ,
ਸੇਵਾ ਕਰ ਕਰ ਕਦੀ ਨਾ ਅੱਕੀਂ,
ਦਿਲ ਖ਼ੁਸ਼ੀ ਤੇਰਾ ਰਹਿਣਾ ਤੋਂ । ਭਾਗੋ ਇਹ...

ਭਾਗੋ ਹੱਥ ਜੋੜ ਕੀਤਾ ਪਰਵਾਨ ਅੱਗੋਂ,
ਸਦਾ ਡਰਾਂਗਾ ਇਸ ਜੱਗੋਂ
ਹੁਣ ਡਰ ਲੱਗਦਾ, ਬੁਝੀ ਅੱਗੋਂ,
ਜੀ 'ਅਨਪੜ੍ਹ' ਨੇ ਉਪਦੇਸ਼ ਵੀ ਲੈਣਾ ਏਂ । ਭਾਗੋ ਇਹ

ਭਾਗੋ ਇਹ ਸਾਡਾ ਕਹਿਣਾ ਏਂ,
ਤੈਨੂੰ ਮਨ ਸੱਚਾ ਕਰਨਾ ਪੈਣਾ ਏਂ ।

## ਪੰਜਾ ਸਾਹਿਬ

ਪੰਜੇ ਦੀ ਯਾਦ ਜਦੋਂ ਆਉਂਦੀ ਏ,
ਸਤਿਗੁਰਾਂ ਦੇ ਦਰਸ਼ਨ ਕਰਾਉਂਦੀ ਏ ।

ਇਕ ਪਰਬਤ ਬੜਾ ਮਹਾਨ ਭਾਈਓ,
ਸਭ ਦੁਨੀਆ ਹੁੰਦੀ ਹੈਰਾਨ ਭਾਈਓ ।
ਪਵਿੱਤਰ ਉਂਗਲਾਂ ਦੇ ਵਿਚ ਨਿਸ਼ਾਨ ਭਾਈਓ,
ਵਿਚੋਂ ਚਮਕ ਇੰਜ ਆਉਂਦੀ ਏ ।

ਪੰਜੇ ਦੀ ਯਾਦ ਜਦੋਂ ਆਉਂਦੀ ਏ,
ਸਤਿਗੁਰਾਂ ਦੇ ਦਰਸ਼ਨ ਕਰਾਉਂਦੀ ਏ ।
ਪੰਜਾ ਲਾਉਣਾ ਕੋਈ ਅਹਿਸਾਨ ਨਹੀਂ,
ਸਤਿਗੁਰਾਂ ਦੇ ਦਿਲ ਵਿਚ ਮਾਣ ਨਹੀਂ ।

ਅੱਜ ਵਲੀ ਦੀ ਕੋਈ ਪਛਾਣ ਨਹੀਂ,
ਪੰਜਾ ਵੇਖਣ ਦੁਨੀਆ ਆਉਂਦੀ ਏ ।
ਪੰਜੇ ਦੀ ਯਾਦ ਜਦੋਂ ਆਉਂਦੀ ਏ,
ਸਤਿਗੁਰਾਂ ਦੇ ਦਰਸ਼ਨ ਕਰਾਉਂਦੀ ਏ ।

ਪੰਜਾ ਦੁਨੀਆ ਵਿਚੋਂ ਨਿਆਰਾ ਏ,
ਜਿਸ ਨੂੰ ਜਾਣੇ ਜੱਗ ਸਾਰਾ ਏ ।
'ਅਨਪੜ੍ਹ' ਦੇ ਦਿਲ ਦਾ ਸਹਾਰਾ ਏ,
ਉਹ ਖਿੱਚ ਦਿਲਾਂ ਨੂੰ ਪਾਉਂਦੀ ਏ ।

ਪੰਜੇ ਦੀ ਯਾਦ ਜਦੋਂ ਆਉਂਦੀ ਏ,
ਸਤਿਗੁਰਾਂ ਦੇ ਦਰਸ਼ਨ ਕਰਾਉਂਦੀ ਏ।
ਪੰਜਾ ਹਰ ਮਨ ਵਿਚ ਵੱਸਦਾ ਏ,
ਉਹ ਰਾਹ ਸਦੀਆਂ ਦਾ ਦੱਸਦਾ ਏ।

ਦਿਲ ਦਿਲਗੀਰ ਹੱਸਦਾ ਏ,
ਜਿਹੜੀ ਵਾਹਿਗੁਰੂ ਵਾਹਿਗੁਰੂ ਜਪਾਉਂਦੀ ਏ।
ਪੰਜੇ ਦੀ ਯਾਦ ਜਦੋਂ ਆਉਂਦੀ ਏ,
ਸਤਿਗੁਰਾਂ ਦੇ ਦਰਸ਼ਨ ਕਰਾਉਂਦੀ ਏ।

## ਮੇਰੇ ਬਾਬੇ

ਮੇਰੇ ਬਾਬੇ ਸਭ ਨੂੰ ਤਾਰਿਆ,
ਉਹਨੂੰ ਸੀਸ ਨਿਵਾਵੇ ਜਿਹੜਾ ਏ ।
ਐਮਨਾਬਾਦ ਇਕ ਸ਼ਹਿਰ ਪਿਆਰਾ,
ਜਿਥੇ ਭਾਈ ਲਾਲੋ ਦਾ ਡੇਰਾ ਏ ।
ਪੂਰਨ ਸੰਤ ਕਿਰਤ ਕਰੇਂਦਾ,
ਸੱਚਾ ਨਾਮ ਜਪੇਂਦਾ ਜਿਹੜਾ ਏ ।
ਉਹਨੂੰ ਕਾਫ਼ੀ ਮੁੱਦਤਾਂ ਬੀਤ ਗਈਆਂ,
ਗੁਰੂ ਨਾਨਕ ਪਾਇਆ ਫੇਰਾ ਏ ।

ਮੇਰੇ ਬਾਬੇ ਸਭ ਨੂੰ ਤਾਰਿਆ,
ਉਹਨੂੰ ਸੀਸ ਨਿਵਾਵੇ ਜਿਹੜਾ ਏ ।
ਜਦੋਂ ਭਾਈ ਦਰਸ਼ਨ ਕੀਤੇ,
ਚੰਨ ਵਾਂਗੂੰ ਚਮਕੇ ਚਿਹਰਾ ਏ ।
ਬਾਬੇ ਓਸ ਸ਼ਹਿਰ ਵਿਚ ਆ,
ਅਮੀਰ ਗ਼ਰੀਬ ਦਾ ਕੀਤਾ ਨਬੇੜਾ ਏ ।
ਇਕ ਭਾਈ ਲਾਲੋ ਤੇ ਦੂਜਾ,
ਮਲਕ ਭਾਗੋ ਸੀ ਜਿਹੜਾ ਏ ।

ਮੇਰੇ ਬਾਬੇ ਸਭ ਨੂੰ ਤਾਰਿਆ,
ਉਹਨੂੰ ਸੀਸ ਨਿਵਾਵੇ ਜਿਹੜਾ ਏ ।
ਸਾਰਾ ਸ਼ਹਿਰ ਹੈਰਾਨ ਸੀ ਹੋਇਆ,
ਖ਼ੁਸ਼ੀ ਤੱਕਿਆ ਨੱਗਰ ਖੇੜਾ ਏ ।

ਸਾਰੀ ਸੰਗਤ ਹੱਥ ਜੋੜਦੀ,
ਗੁਰੂ ਬੰਨੇ ਲਾਵੇ ਬੇੜਾ ਹੈ ।
ਤੈਨੂੰ ਗੁਰੂ ਜੀ ਕੋਈ ਨਾ ਭੁਲਸੀ,
ਭੁੱਲੂ ਮੂਰਖ 'ਅਨਪੜ੍ਹ' ਜਿਹੜਾ ਏ ।
ਮੇਰੇ ਬਾਬੇ ਸਭ ਨੂੰ ਤਾਰਿਆ,
ਉਹਨੂੰ ਸੀਸ ਨਿਵਾਵੇ ਜਿਹੜਾ ਏ ।

ਮੁੱਖੋਂ ਵਾਹਿਗੁਰੂ ਬੋਲੋ ਸਾਰੇ,
ਬਾਕੀ ਛੱਡੋ ਝਗੜਾ ਝੇੜਾ ਏ ।
ਮਹਾਰਾਜ ਦੇ ਘਰ ਚਰਨ ਪੁਆਣੇ;
ਤੁਹਾਡਾ ਹੁੰਦਾ ਸੁੱਚਾ ਵਿਹੜਾ ਏ ।
ਮੇਰੇ ਬਾਬੇ ਸਭ ਨੂੰ ਤਾਰਿਆ,
ਉਹਨੂੰ ਸੀਸ ਨਿਵਾਵੇ ਜਿਹੜਾ ਏ ।

## ਬਾਬਰ

ਦੇਖੀ ਪਹਿਲੀ ਵਾਰ, ਤੱਕੀ ਚੱਕੀਆਂ ਦੀ ਝੰਕਾਰ,
ਭਰਿਆ ਦਿਲ ਵਿਚ ਪਿਆਰ ।

ਸਾਹਮਣੇ ਤੱਕੇ ਧੰਨ ਨਿਰੰਕਾਰ,
ਸਾਧੂ ਨਾਲ ਸੀ ਬੇਸ਼ੁਮਾਰ,
ਜਿਹੜੇ ਦਿਲੋਂ ਸੀ ਬੜੇ ਲਾਚਾਰ,
ਨਾਮ ਦਾ ਚੜ੍ਹਿਆ ਇੰਜ ਖ਼ੁਮਾਰ । ਦੇਖੀ ਪਹਿਲੀ ਵਾਰ...

ਗੁਰਾਂ ਤੋਂ ਮੈਂ ਬਲਿਹਾਰੇ ਜਾਵਾਂ,
ਹੱਥ ਜੋੜ ਸੀਸ ਝੁਕਾਵਾਂ,
ਸਿਫ਼ਤਾਂ ਕੀ ਸੁਣਾਵਾਂ,
ਜਿਨ੍ਹਾਂ ਤੱਕਿਆ ਸੀ ਪਰਛਾਵਾਂ,
ਉਹ ਵੀ ਦਿਤੇ ਤਾਰ । ਦੇਖੀ ਪਹਿਲੀ...

ਬਾਬਰ ਹੋਇਆ ਬੜਾ ਸ਼ਰਮਸਾਰ,
ਹੱਸਦੇ ਦੇਖੇ ਅੱਗੋਂ ਨਿਰੰਕਾਰ,
ਉਹਨਾਂ ਛੁਡਾਈ ਸਭ ਦੀ ਕਾਰ,
ਰੱਜ ਰੱਜ ਕੀਤੇ ਆ ਦੀਦਾਰ । ਦੇਖੀ ਪਹਿਲੀ...

ਸਤਿਗੁਰਾਂ ਦੀ ਸਮਝ ਨਾ ਸਕਿਆ ਸਾਰ,
ਸਭ ਦੇ ਬੇੜੇ ਕੀਤੇ ਪਾਰ,
ਇਹ ਸੀ ਸੱਚਾ ਜੱਗ ਕਰਤਾਰ,
ਗੁਰਾਂ ਤੋਂ ਜਾਵਾਂ ਮੈਂ ਬਲਿਹਾਰ । ਦੇਖੀ ਪਹਿਲੀ...

ਰੱਜ ਰੱਜ ਕਰਦਾ ਆ ਦੀਦਾਰ,
ਸੱਚੇ ਦਿਲੋਂ ਜਪੋ ਨਰ ਨਾਰ,
ਸਦਾ ਉਚਾ ਰਹੂ ਘਰ ਬਾਰ,
ਭਰਿਆ ਦਿਲ ਵਿਚ ਉਹਦੇ ਪਿਆਰ । ਦੇਖੀ ਪਹਿਲੀ...

'ਅਨਪੜ੍ਹ' ਤੇਰਾ ਕਰਸੀ ਉਧਾਰ,
ਕਦੇ ਆਵੇ ਨਾ ਤੈਨੂੰ ਹਾਰ,
ਚੜ੍ਹਾਈਂ ਨਾਮ ਦੀ ਸੱਚੀ ਖ਼ੁਮਾਰ,
ਬੇੜੇ ਹੋ ਜਾਸਨ ਤੇਰੇ ਪਾਰ । ਦੇਖੀ ਪਹਿਲੀ...

ਦੇਖੀ ਪਹਿਲੀ ਵਾਰ,
ਤੱਕੀ ਚੱਕੀਆਂ ਦੀ ਝੰਕਾਰ,
ਭਰਿਆ ਦਿਲ ਵਿਚ ਪਿਆਰ ।

## ਸੇਠ ਦੁਨੀ ਚੰਦ

ਦੁਨੀ ਚੰਦ ਯੂੰ ਪੁਕਾਰੇ,
ਘਰ ਆਏ ਭਗਵਾਨ ਹਮਾਰੇ,

ਭੈਣ ਭਾਈ ਆਓ ਮਿਲ ਸਾਰੇ,
ਹੱਸ ਹੱਸ ਕੇ ਬਤਾਉਂਦਾ ਏ।
ਦੁਨੀ ਚੰਦ ਕੀਤਾ ਗੁਰਾਂ ਦਾ ਸਤਿਕਾਰ,
ਜਾ ਕੀਤੇ ਪਿਤਾ ਦੇ ਦੀਦਾਰ,
ਦਿਲ਼ ਖਿੜ ਗਿਆ ਵਾਂਗਰਾਂ ਅਨਾਰ,
ਸਤਿਗੁਰਾਂ ਨੂੰ ਆ ਬਤਾਉਂਦਾ ਏ। ਦੁਨੀ ਚੰਦ ਯੂੰ...

ਸਾਨੂੰ ਏ ਕਿਸੇ ਨੇ ਬਤਾਇਆ,
ਕਿ ਪਰਾਣੀ ਕਿਸ ਜੂਨੇਂ ਪਾਇਆ,
ਅੱਖੀਂ ਤੱਕੀ ਐਸੀ ਮਾਇਆ,
ਸਤਿਗੁਰਾਂ ਨੂੰ ਇੰਜ ਸੁਣਾਉਂਦਾ ਏ। ਦੁਨੀ ਚੰਦ ਯੂੰ...

ਫੇਰ ਦੁਨੀਆ ਦੇਖੀ ਅਸੀਂ ਸਾਰੀ,
ਸਭ ਦੀ ਗੱਲ ਦੇਖੀ ਨਿਆਰੀ,
ਰੱਜ ਰੱਜ ਕਰੇਂਦੇ ਨੇ ਖ਼ੁਮਾਰੀ,
ਧੰਨ ਧੰਨ ਨਿਰੰਕਾਰੀ ਇੰਜ ਗਾਉਂਦਾ ਏ। ਦੁਨੀ ਚੰਦ ਯੂੰ...

ਅੱਜ ਨਵਾਂ ਤੱਕਿਆ ਅੱਖੀਂ ਨਜ਼ਾਰਾ,
ਬਚਨ ਲਗਿਆ ਦਿਲ ਨੂੰ ਪਿਆਰਾ,
ਹੁਣ ਦਾਸ ਬਣ ਗਿਆ ਤਿਹਾਰਾ,
ਦਿਲ ਸੇਵਾ ਕਰਨੀ ਚਾਹੁੰਦਾ ਏ। ਦੁਨੀ ਚੰਦ ਯੂੰ...

ਜੀ ਮੇਰੇ ਪਿਤਾ ਉਪਰ ਕਰੋ ਮਿਹਰ,
ਉਹਦਾ ਰੂਪ ਰਹੇ ਨੇ ਸ਼ੇਰ,
ਸੱਚ ਖੰਡ ਪਚਾਓ, ਨਾ ਲਾਓ ਦੇਰ,
ਇੰਜ ਗੁਰਾਂ ਨੂੰ ਮਨਾਉਂਦਾ ਏ। ਦੂਨੀ ਚੰਦ ਧੂੰ...

ਸਤਿਗੁਰਾਂ ਦੂਨੀ ਚੰਦ ਨੂੰ ਫ਼ਰਮਾਇਆ,
ਉਹਦੀ ਪਲਟ ਦਿਤੀ ਹੈ ਕਾਇਆ,
ਉਹਨੂੰ ਸੁਰਗਾਂ ਵਿਚ ਪੁਚਾਇਆ,
ਹੋਰ ਤੇਰਾ ਮਨ ਕੀ ਚਾਹੁੰਦਾ ਏ। ਦੂੰਨੀ ਚੰਦ ਧੂੰ...

'ਅਨਪੜ੍ਹ' ਦਾ ਬੇੜਾ ਕਰੋ ਪਾਰ,
ਕਿਸੇ ਨੂੰ ਵਿਸਰੇ ਨਾ ਕਰਤਾਰ,
ਚੜ੍ਹੀ ਰਹੇ ਨਾਮ ਦੀ ਖ਼ੁਮਾਰ,
ਖੜਾ ਦੁਹਾਈ ਇੰਜ ਪਾਉਂਦਾ ਏ। ਦੂਨੀ ਚੰਦ ਧੂੰ...

ਭਲਿਆ ਲੋਕਾ ਲੰਗਰ ਤੂੰ ਚਲਾਈਂ,
ਦਸਾਂ ਨਹੁੰਆਂ ਨੂੰ ਸਫ਼ਲ ਬਣਾਈਂ,
ਮਨ ਆਈਆਂ ਮੁਰਾਦਾਂ ਤੂੰ ਪਾਈਂ,
ਜੋ ਤੇਰਾ ਦਿਲ ਚਾਹੁੰਦਾ ਏ। ਦੂਨੀ ਚੰਦ ਧੂੰ...

## ਪੀਰ ਬੁੱਢਣ ਸ਼ਾਹ

ਐ ਮੇਰਿਆ ਸਾਈਆਂ,
ਤੇਰੀਆਂ ਡਾਢੀਆਂ ਬੇ-ਪਰਵਾਹੀਆਂ ।
ਸ਼ਰਧਾ ਤੇਰੀ ਪੂਰੀ ਦੇਖੀ,
ਸ਼ੇਰ ਬੱਕਰੀਆਂ ਚਰਾਈਆਂ ।

ਤੂੰ ਦਿਲ ਵਿਚ ਨਿਸਚਾ ਧਾਰੀ ਸੀ,
ਤੇਰੇ ਪਾਸ ਆਏ ਨਾਨਕ ਨਿਰੰਕਾਰੀ ਸੀ ।
ਤੂੰ ਦੇਖੀ ਅੱਖੀਂ ਦੋ ਬਾਰੀ ਸੀ,
ਇਹ ਕਲਾ ਜੱਗ ਤੋਂ ਨਿਆਰੀ ।
ਜੋ ਚੱਲ ਦੁਬਾਰਾ ਆਈਆਂ,
ਕਿਤੇ ਪਹਾੜਾਂ ਉਤੇ ਰੌਣਕਾਂ ਸੀ ਤੂੰ ਲਾਈਆਂ ।
ਐ ਮੇਰਿਆ ਸਾਈਆਂ,
ਤੇਰੀਆਂ ਡਾਢੀਆਂ ਬੇਪਰਵਾਹੀਆਂ । ਸ਼ਰਧਾ ਤੇਰੀ...

ਤੇਰਾ ਸੱਚਾ ਦਿਲੀ ਪਿਆਰ ਸੀ,
ਗੁਰਾਂ ਕੀਤਾ ਪੂਰਾ ਇਕਰਾਰ ਸੀ ।
ਤੂੰ ਕੀਤੇ ਦੁਬਾਰਾ ਦੀਦਾਰ ਸੀ,
ਆਪਣੇ ਮਨ ਆਈਆਂ ਖ਼ੁਸ਼ੀਆਂ ਪਾਈਆਂ ।
ਸ਼ਰਧਾ ਤੇਰੀ ਪੂਰੀ...

ਤੂੰ ਐਸੀ ਸਮਾਧੀ ਲਾਈ ਸੀ,
ਆਪਣੇ ਦਿਲ ਦੀ ਯਾਦ ਭੁਲਾਈ ਸੀ,
ਗੁਰੂ ਹੋਏ ਮੁੜ ਸਹਾਈ ਸੀ,

ਆ ਤੇਰੀਆਂ ਸਾਰੀਆਂ ਗੱਲਾਂ ਬਤਾਈਆਂ ।
ਸ਼ਰਧਾ ਤੇਰੀ ਪੂਰੀ...

ਪਹਾੜੀਂ ਜਾ ਡੇਰਾ ਲਾਇਆ ਤੂੰ,
ਛੇਵੇਂ ਜਾਮੇਂ ਨੂੰ ਕੋਲ ਬੁਲਾਇਆ ਤੂੰ ।
ਸਭ ਤੋਂ ਉੱਚਾ ਰੁਤਬਾ ਪਾਇਆ ਤੂੰ,
ਗੁਰੂ ਹਰਗੋਬਿੰਦ ਸਾਹਿਬ ਨੂੰ,
ਯਾਦਾਂ ਤੇਰੀਆਂ ਆਈਆਂ । ਸ਼ਰਧਾ ਤੇਰੀ ਪੂਰੀ...

ਤੂੰ ਸਤਿਗੁਰਾਂ ਨੂੰ ਦੁੱਧ ਪਿਆਇਆ ਸੀ,
ਤੇਰਾ ਸਾਰਾ ਬੀਤਿਆ ਹਾਲ ਸੁਣਾਇਆ ਸੀ ।
'ਅਨਪੜ੍ਹ' ਦਾ ਮਨ ਸ਼ਾਂਤ ਕਰਾਇਆ ਸੀ,
ਤੂੰ ਮੁਕਤੀ ਪਾਈ ਬੁੱਢਣ ਸ਼ਾਹ ਸਾਈਆਂ ।
ਸ਼ਰਧਾ ਤੇਰੀ ਪੂਰੀ...

ਵਾਹਿਗੁਰੂ ਵਾਹਿਗੁਰੂ ਬੋਲੋ ਸਾਰੇ,
ਖ਼ੁਸ਼ੀਆਂ ਪਾਉ ਮਨ ਆਈਆਂ ।
ਐ ਮੇਰਿਆ ਸਾਈਆਂ,
ਤੇਰੀਆਂ ਡਾਢੀਆਂ ਬੇਪਰਵਾਹੀਆਂ ।

## ਸੁਖ ਮੇਂ

ਸੁਖ ਮੇਂ ਸੰਗੀ ਸਭ ਕੋ,
ਦੁਖ ਮੇਂ ਸੰਗ ਨਾ ਕੋਇ ।
ਮਨਾ ਭਗਤੀ ਕਰ ਲੈ ਰਾਮ ਨਾਮ ਕੀ,
ਤੇਰਾ ਪਾਰ ਉਤਾਰਾ ਹੋਇ ।

ਸੁਖ ਵਿਚ ਕਿਸੇ ਨੂੰ ਨਾ ਪੁੱਛਿਆ,
ਸਿੱਧੇ ਮੂੰਹ ਨਾ ਕੀਤੀ ਗੱਲ ।
ਜਦੋਂ ਦੁੱਖ ਨੇੜੇ ਆਵੰਦਾ,
ਉਦੋਂ ਦੁਆਰਾ ਲੈਂਦਾ ਮੱਲ ।
ਓਨਾ ਚਿਰ ਪੈਰ ਨਾ ਪੁੱਟੇ,
ਜਦੋਂ ਤੱਕ ਸੁਆਲ ਹੱਲ ਨਾ ਹੋਏ । ਸੁਖ ਮੇਂ...

ਜਦੋਂ ਜੇਬ 'ਚ ਮਾਇਆ ਆਉਂਦੀ,
ਉਹ ਅਗਲੀ ਪਿਛਲੀ ਸਭ ਭੁਲਾਉਂਦੀ ।
ਤੁਰੇ ਜਾਂਦੇ ਨੂੰ ਇੰਜ ਬੁਲਾਉਂਦੀ,
ਮੇਰੀ ਗੱਲ ਸੁਣੀ ਆ ਕੇ ਓਏ । ਸੁਖ ਮੇਂ...

ਮਨ ਪਾਪਾਂ ਵਿਚ ਝੱਟ ਵੜਦਾ ਏ,
ਚੰਗੇ ਭਲੇ ਨਾਲ ਲੜਦਾ ਏ,
ਕਿਵੇਂ ਸਿਰ ਨੂੰ ਚੜ੍ਹਦਾ ਏ,
ਦੇਖੀ ਜਾਊ ਜੋ ਹੋਏ । ਸੁਖ ਮੇਂ...

ਜਦੋਂ ਦੇਖਿਆ ਢਲਦਾ ਪਰਛਾਵਾਂ,
ਹਾਏ ਰੱਬਾ ਮੈਂ ਕਿਥੇ ਜਾਵਾਂ,
ਮੈਂ ਵੱਡਾ ਸੀ ਵਿਚ ਭਰਾਵਾਂ,
ਇੰਜ ਬੋਲ ਬੋਲ ਕੇ ਰੋਏ। ਸੁਖ ਮੇਂ...

'ਅਨਪੜ੍ਹਾ' ਤੇਰਾ ਹੋਸੀ ਇੰਜ ਟਿਕਾਣਾ,
ਇਸ ਦਿਲ ਦਾ ਭਰਮ ਮਿਟਾਣਾ।
ਬਦੀ ਕੋਈ ਦਾ ਨਾ ਉਹ ਅਖਵਾਵੇ ਰਾਣਾ,
ਉਹਦੇ ਤੁੱਲ ਕੋਈ ਨਾ ਹੋਏ। ਸੁਖ ਮੇਂ...

ਇਹ ਰੱਬ ਦੀ ਬਰਕਤ ਸਾਰੀ,
ਅੱਖੀਂ ਦਿਖਾਵੇ ਕਲਾ ਉਹ ਜ਼ਾਹਰੀ,
ਸਭ ਦਾ ਰਾਖਾ ਨਾਨਕ ਨਿਰੰਕਾਰੀ,
ਕਿਸੇ ਨੂੰ ਕੋਈ ਭੁੱਲ ਨਾ ਹੋਏ। ਸੁਖ ਮੇਂ...

ਸੁਖ ਮੇਂ ਸੰਗੀ ਸਭ ਕੋ,
ਦੁਖ ਮੇਂ ਸੰਗ ਨਾ ਕੋਇ।
ਮਨਾ ਭਗਤੀ ਕ਼ਰ ਲੈ ਰਾਮ ਨਾਮ ਦੀ,
ਤੇਰਾ ਪਾਰ ਉਤਾਰਾ ਹੋਇ।

## ਭੈਣ ਨਾਨਕੀ

ਅੱਜ ਮੇਰੇ ਵੀਰੇ ਆਵਣਾ,
ਛੇਤੀ ਉੱਡ ਕੇ ਜਾਵੀਂ ਵੇ ਕਾਵਾਂ ।
ਮੈਂ ਉਠ ਉਠ ਦੇਖਾਂ ਰਾਹਵਾਂ,
ਤੈਨੂੰ ਕੁਟ ਕੁਟ ਚੂਰੀਆਂ ਪਾਵਾਂ ।

ਜਦੋਂ ਵੀਰਾ ਘਰ ਆਸੀ,
ਹੋਸੀ ਦਿਲ ਦੀ ਦੂਰ ਉਦਾਸੀ ।
ਪਿਆਰ ਦੀ ਪਈ ਆਵੇ ਹਾਸੀ,
ਜਾਵੀਂ ਜਾਵੀਂ ਸਭ ਨੂੰ ਸੁਣਾਵਾਂ ।

ਅੱਜ ਮੇਰੇ ਵੀਰੇ ਆਵਣਾ,
ਛੇਤੀ ਉੱਡ ਕੇ ਜਾਵੀਂ ਵੇ ਕਾਵਾਂ ।
ਮੈਂ ਉਠ ਉਠ ਦੇਖਾਂ ਰਾਹਵਾਂ,
ਤੈਨੂੰ ਕੁਟ ਕੁਟ ਚੂਰੀਆਂ ਪਾਵਾਂ ।

ਦੇਰ ਹੋ ਗਈ, ਦੇਖਿਆ ਬੜਾ ਵੇ,
ਆਟਾ ਉੱਡ ਉੱਡ ਜਾਵੇ ਮੇਰਾ,
'ਹਸਾਨ ਹੋਵੇ ਬੜਾ ਵੇ ਤੇਰਾ,
ਫੁਲਕੇ ਰੌੜ੍ਹ ਰੌੜ੍ਹ ਕੇ ਪਕਾਵਾਂ ।

ਅੱਜ ਯਾਦ ਵੀਰੇ ਦੀ ਆਈ,
ਜ਼ਰੂਰ ਹੋਵੇਗਾ ਆਣ ਸਹਾਈ ।
ਇਕ ਪਿਆਰ ਦੀ ਬਦਲੀ ਛਾਈ,
ਜਿੰਨੇ ਕਰ ਜਾਣੀਆਂ ਠੰਡੀਆਂ ਛਾਵਾਂ ।

ਅੱਜ ਮੇਰੇ ਵੀਰੇ ਆਵਣਾ,
ਛੇਤੀ ਉੱਡ ਕੇ ਜਾਵੀਂ ਵੇ ਕਾਵਾਂ ।
ਮੈਂ ਉਠ ਉਠ ਦੇਖਾਂ ਰਾਹਵਾਂ,
ਤੈਨੂੰ ਕੁਟ ਕੁਟ ਚੂਰੀਆਂ ਪਾਵਾਂ ।

ਲਾਈ ਜ਼ਰਾ ਨਾ ਵੀਰੇ ਦੇਰੀ,
ਅੱਜ ਯਾਦ ਕਰੇ ਭੈਣ ਮੇਰੀ,
'ਅਨਪੜ੍ਹ' ਸੱਚੀ ਪ੍ਰੀਤ ਦੇਖੀ ਤੇਰੀ,
ਛੇਤੀ ਜਾਵੀਂ ਵੇ ਉੱਡ ਕੇ ਕਾਵਾਂ ।

ਅੱਜ ਮੇਰੇ ਵੀਰੇ ਆਵਣਾ,
ਛੇਤੀ ਉੱਡ ਕੇ ਜਾਵੀਂ ਵੇ ਕਾਵਾਂ ।
ਮੈਂ ਉਠ ਉਠ ਦੇਖਾਂ ਰਾਹਵਾਂ,
ਤੈਨੂੰ ਕੁਟ ਕੁਟ ਚੂਰੀਆਂ ਪਾਵਾਂ ।

## ਬੁਲਾਰ

ਦਰਸ਼ਨ ਦੇਖ ਜੀਵਾਂ ਗੁਰ ਤੇਰਾ,
ਪੂਰਨ ਕਰਮ ਹੋਵੇ ਪ੍ਰਭ ਮੇਰਾ ।
ਤੇਰਾ ਦਰਸ਼ਨ ਕਰ ਕਰ ਜੀਵਾਂ,
ਮੇਰਾ ਸਿਰ ਰਹੇ ਸਦਾ ਨੀਵਾਂ ।

ਤੇਰੇ ਅੰਮ੍ਰਿਤ ਦਾ ਘੁੱਟ ਪੀਵਾਂ,
ਸਦਾ ਖ਼ੁਸ਼ੀ ਰਹੇ ਇਹ ਚਿਹਰਾ ।
ਦਰਸ਼ਨ ਦੇਖ ਜੀਵਾਂ ਗੁਰ ਤੇਰਾ,
ਪੂਰਨ ਕਰਮ ਹੋਵੇ ਪ੍ਰਭ ਮੇਰਾ ।

ਤੇਰੀ ਕਿਰਪਾ ਹੋਵੇ ਤਰ ਜਾਵਾਂ,
ਆਪਣੇ ਦੁਖ ਪਾਪ ਸਾਰੇ ਮਿਟਾਵਾਂ ।
ਸਦਾ ਖ਼ੁਸ਼ੀਆਂ ਤੇਰੇ ਦਰੋਂ ਪਾਵਾਂ,
ਖੁਲ੍ਹਾ ਰਹੇ ਸਦਾ ਤੇਰਾ ਡੇਰਾ ।

ਦਰਸ਼ਨ ਦੇਖ ਜੀਵਾਂ ਗੁਰ ਤੇਰਾ,
ਪੂਰਨ ਕਰਮ ਹੋਵੇ ਪ੍ਰਭ ਮੇਰਾ ।
ਸਭ ਦੀ ਆਸ਼ਾ ਕਰੀਂ ਤੂੰ ਪੂਰੀ,
ਜੋ ਚਲ ਆਵੇ ਤੇਰੀ ਹਜ਼ੂਰੀ ।

ਕਿਸੇ ਦੀ ਰਹੇ ਨਾ ਮਜਬੂਰੀ,
ਆ ਤੱਕਿਆ ਜਿਨ੍ਹ ਘਰ ਤੇਰਾ ।
ਦਰਸ਼ਨ ਦੇਖ ਜੀਵਾਂ...
ਕਰਮ ਕਰੀਂ 'ਅਨਪੜ੍ਹ' ਤੂੰ ਐਸੇ,

ਧਰੂ ਪ੍ਰਹਿਲਾਦ ਨੇ ਕੀਤੇ ਜੈਸੇ,
ਜੋ ਮੂੰਹੋਂ ਮੰਗੋਂ ਮਿਲਣੇ ਵੈਸੇ,
ਉਸ ਨੂੰ ਰੋਕ ਸਕੇ ਦੱਸ ਕਿਹੜਾ ?

ਦਰਸ਼ਨ ਦੇਖ ਜੀਵਾਂ...
ਦਰਸ਼ਨ ਕਰ ਕਰ ਜੀਵਾਂ ਗੁਰ ਤੇਰੇ,
ਕੋਈ ਗ਼ਮ ਨਾ ਆਵੇ ਨੇੜੇ,

ਸਾਰੀ ਉਮਰ ਦੇ ਮੁੱਕਣੇ ਝੇੜੇ,
ਜਨਮ ਦਾ ਕਟਿਆ ਜਾਵੇ ਗੇੜਾ ।
ਦਰਸ਼ਨ ਦੇਖ ਜੀਵਾਂ ਗੁਰ ਤੇਰਾ,
ਪੂਰਨ ਕਰਮ ਹੋਵੇ ਪ੍ਰਭ ਮੇਰਾ ।

## ਆਂਖੋਂ ਸੇ

ਇਨ ਆਂਖੋਂ ਸੇ ਤੁਮ੍ਹੇਂ ਦੇਖਨਾ ਚਾਹਤਾ ਹੂੰ,
ਮੈਂ ਤੁਮ੍ਹਾਰਾ ਦੀਦਾਰ ਚਾਹਤਾ ਹੂੰ।

ਐ ਗੁਰੂ ਨਾਨਕ, ਦੋ ਜਹਾਨ ਦੇ ਵਾਲੀ,
ਹਮੇਂ ਭੇਜੋ ਨਾ ਯਹਾਂ ਸੇ ਖ਼ਾਲੀ।
ਤੇਰਾ ਬੈਠਾ ਇਕ ਸੁਆਲੀ,
ਮੈਂ ਤੇਰਾ ਦੀਦਾਰ ਚਾਹਤਾ ਹੂੰ। ਇਨ ਆਂਖੋਂ...

ਮੁਝੇ ਕਦਮੋਂ ਮੇਂ ਲੇ ਲੇ ਪਿਆਰ ਸੇ,
ਦਿਲੀ ਖ਼ਾਹਸ਼ ਹੈ ਆਓ ਸੱਚੇ ਇਕਰਾਰ ਸੇ।
ਇਕ ਝਲਕ ਦੇ ਕਰ ਮੁਝੇ ਤਾਰ ਦੇ,
ਮੈਂ ਤੁਮ ਪੇ ਕੁਰਬਾਨ ਜਾਤਾ ਹੂੰ। ਇਨ ਆਂਖੋਂ...

ਅੱਜ ਮੇਰੀ ਅਖ਼ੀਰ ਆਈ ਹੈ,
ਦਿਲ ਨੇ ਸਮਝ ਕੋਈ ਨਾ ਪਾਈ ਹੈ।
ਅੱਖ ਪਾਣੀ ਰਹੀ ਬਹਾਈ ਹੈ,
ਮੈਂ ਤੁਮ੍ਹਾਰਾ ਦੀਦਾਰ ਚਾਹਤਾ ਹੂੰ। ਇਨ ਆਂਖੋਂ...

ਕਰਮੂੰ ਕੋਹੜੀ ਕੋ ਤੂ ਨੇ ਤਾਰਾ,
ਵਲੀ ਕੰਧਾਰੀ ਨੇ ਦੇਖਾ ਨਜ਼ਾਰਾ।
ਤੇਰਾ ਪੰਜਾ ਸਭ ਸੇ ਨਿਆਰਾ,
ਮੈਂ ਆਂਖੋਂ ਸੇ ਦੇਖਨਾ ਚਾਹਤਾ ਹੂੰ। ਇਨ ਆਂਖੋਂ...

ਤੂ ਨੇ ਸਜਣ ਠੱਗ ਕੋ ਰਸਤੇ ਪਾਇਆ,
ਕੌਡੇ ਰਾਖਸ਼ ਕੋ ਬੰਦਾ ਬਣਾਦਿਆ ।
ਕਹੀਂ ਪੱਥਰ ਤੂ ਨੇ ਤਰਾਇਆ,
ਮੈਂ ਤੇਰੀ ਮਾਇਆ ਦੇਖਨਾ ਚਾਹਤਾ ਹੂੰ । ਇਨ ਆਂਖੋਂ...

ਮੇਰੀ ਫ਼ਰਿਆਦ ਸੁਨੋਂਗੇ ਹਜ਼ੂਰ,
ਬੇਸ਼ਕ ਬੈਠੇ ਹੋ ਕਿਤਨੀ ਦੂਰ !
ਦਿਲ ਹੂਆ ਮਜਬੂਰ ਆਓਗੇ ਜ਼ਰੂਰ,
ਸੱਚੇ ਦਿਲ ਸੇ ਦੀਦਾਰ ਚਾਹਤਾ ਹੂੰ । ਇਨ ਆਂਖੋਂ...

ਦਿਲ ਸੇ ਬਾਤ ਹੋਤੀ ਨਹੀਂ, ਪਿਆਰ ਆਤਾ ਤੇਰਾ,
ਇਸੇ ਕਹੀਂ ਪਹਿਚਾਨੇ, ਮਨ ਤਰਸ ਰਹਾ ਮੇਰਾ,
ਕਬ ਵਕਤ ਆਏਗਾ ਦੇਖੂੰ ਚਿਹਰਾ,
'ਅਨਪੜ੍ਹ' ਤੁਮ੍ਹਾਰੇ ਹਾਥੋਂ ਮੇ ਜਾਨਾ ਚਾਹਤਾ ਹੈ ।
ਇਨ ਆਂਖੋਂ ਸੇ ਤੁਮ੍ਹੇ ਦੇਖਨਾ ਚਾਹਤਾ ਹੂੰ,
ਮੈਂ ਤੁਮ੍ਹਾਰਾ ਦੀਦਾਰ ਚਾਹਤਾ ਹੂੰ ।

## ਆ ਮਿਲੋ ਜੀ

ਆ ਮਿਲੋ ਜੀ, ਆ ਮਿਲੋ ਜੀ,
ਅੱਜ ਕਾਰਜ ਕਰ ਦਿਓ ਪੂਰੇ ।
ਕਿਸੇ ਆਖ ਸੁਣਾਇਆ ਸੀ,
ਗੁਰੂ ਜੀ ਖੜੇ ਦਰਾਂ ਦੇ ਮੂਹਰੇ ।

ਬੁਲਾਰ ਚਰਨ ਚੁੰਮੇ ਵਾਰੋ ਵਾਰੀ,
ਅੱਖੀਂ ਵੇਖੀ ਕਲਾ ਰੱਜ ਜ਼ਾਹਰੀ ।
ਚੜ੍ਹੀ ਨਾਮ ਦੀ ਇੰਜ ਖ਼ੁਮਾਰੀ,
ਹੁਣ ਹੋ ਗਏ ਕਾਰਜ ਪੂਰੇ । ਆ ਮਿਲੋ ਜੀ...

ਬੁਲਾਰ ਨੂੰ ਤੱਕ ਤੱਕ ਆਵੇ ਸਰੂਰ,
ਦਰਸ਼ਨ ਕਰ ਹੋਇਆ ਮਨ ਭਰਪੂਰ ।
ਤੱਕੇ ਸਾਹਮਣੇ ਖੜੇ ਹਜ਼ੂਰ,
ਹੱਥ ਜੋੜ ਅਰਦਾਸ ਕਰੇਂਦਾ ਮੂਹਰੇ । ਆ ਮਿਲੋ ਜੀ...

ਸਤਿਗੁਰਾਂ ਆਸ਼ਾ ਕੀਤੀ ਪੂਰੀ,
ਜਿਹੜੀ ਦਿਲ ਦੀ ਸੀ ਮਜਬੂਰੀ ।
ਓਥੇ ਮਹਿਕ ਉਠੀ ਕਸਤੂਰੀ,
ਮਨ ਦੇ ਹੋ ਗਏ ਕਾਰਜ ਪੂਰੇ । ਆ ਮਿਲੋ ਜੀ...

ਸਤਿਗੁਰਾਂ ਇੰਜ ਮੁਖੋਂ ਫ਼ਰਮਾਇਆ,
ਸੱਚੇ ਦਿਲੋਂ ਤੂੰ ਸਾਨੂੰ ਧਿਆਇਆ ।
ਸੱਚ ਖੰਡ ਜਾਊ ਤੇਰੀ ਕਾਇਆ,
ਅਰਦਾਸ ਨੇ ਕੀਤੇ ਕਾਰਜ ਪੂਰੇ । ਆ ਮਿਲੋ ਜੀ...

ਬਚਨ ਸੁਣ ਸੁਣ ਹੋਇਆ ਨਿਹਾਲ,
ਇਧਰ ਨੇੜੇ ਆਇਆ ਕਾਲ।
ਸਤਿਗੁਰ ਹੋਏ ਬੜੇ ਦਿਆਲ,
ਤੇਰੇ ਕੋਈ ਜਮ ਨਾ ਆਵੇ ਮੂਹਰੇ। ਆ ਮਿਲੋ ਜੀ...

ਬੁਲਾਰ ਹੋਇਆ ਠੰਡਾ ਸੀਤ,
ਗੁਰਾਂ ਦੇ ਸਾਹਮਣੇ ਗਿਆ ਅੱਖਾਂ ਮੀਟ ।
ਦੁਨੀਆ ਦੇਖੀ ਸੱਚੀ ਪ੍ਰੀਤ,
'ਅਨਪੜ੍ਹਾ' ਦਿਲ ਵਿਚ ਨਾ ਕੋਈ ਝੂਰੇ। ਆ ਮਿਲੋ ਜੀ...

ਵਾਹਿਗੁਰੂ ਵਾਹਿਗੁਰੂ ਬੋਲੋ ਸਾਰੇ,
ਥੋੜੇ ਕਾਰਜ ਹੋਸਨ ਪੂਰੇ ।
ਕਿਸੇ ਆਖ ਸੁਣਾਇਆ ਸੀ,
ਗੁਰੂ ਜੀ ਖੜੇ ਦਰਾਂ ਦੇ ਮੂਹਰੇ ।

# ਮਨ

ਕਾਹੇ ਰੇ ਮਨ ਡੋਲਤ ਤੇਰਾ,
ਤੇਰੇ ਮਨ ਮੇਂ ਵਸੇ ਅੰਧੇਰਾ।
ਕਿਸੀ ਪੇ ਤੂ ਇਤਬਾਰ ਨਹੀਂ ਕਰਤਾ,
ਦਰ-ਬ-ਦਰ ਜਾ ਆਏ ਫਿਰਤਾ ।
ਊਪਰ ਵਾਲਾ ਦੇਖ ਕਿਆ ਕਰਤਾ,
ਚਿੜੀਆਂ ਕਾ ਕੈਸਾ ਬਨਾਇਆ ਬਸੇਰਾ ! ਕਾਹੇ ਰੇ ਮਨ...

ਸਭੀ ਕੋ ਦੇਖੇ ਏਕ ਨਜ਼ਰ ਸੇ,
ਪੰਛੀ ਜਾਵੇਂ ਉੜ ਕਰ ਪੱਰ ਸੇ
ਕਭੀ ਨਾ ਨਿਕਲਾ ਤੂ ਅਪਨੇ ਦਰ ਸੇ,
ਕੈਸੇ ਦੇਖੇਗਾ ਵੋਹ ਤੇਰਾ ਚਿਹਰਾ ? ਕਾਹੇ ਰੇ ਮਨ...

ਅਪਨੇ ਮਨ ਮੇਂ ਕਭੀ ਸੋਚਾ ਐਸਾ,
ਕਿਧਰ ਜਾਤਾ ਹੈ ਦੁਨੀਆ ਕਾ ਪੈਸਾ ?
ਸਭ ਕਾ ਹਾਲ ਹੋਤਾ ਭਾਈ ਵੈਸਾ,
ਫਿਰ ਭੀ ਤੇਰੇ ਮਨ ਮੇਂ ਅੰਧੇਰਾ। ਕਾਹੇ ਰੇ ਮਨ...

ਕਈ ਐਸੇ ਯਹਾਂ ਪੇ ਆਤੇ,
ਮਿੱਟੀ ਮੇਂ ਮਿਲ ਗਏ ਕਾਮ ਚਲਾਤੇ,
ਇਸ ਮਨ ਕੋ ਨਹੀਂ ਸ਼ਾਂਤ ਕਰਾਤੇ,
ਸਦਾ ਲਛਮੀ ਰਖੇ ਘਰ ਮੇਂ ਫੇਰਾ। ਕਾਹੇ ਰੇ ਮਨ...

'ਅਨਪੜ੍ਹ' ਫਿਰਤਾ ਯੂੰ ਘਬਰਾਇਆ,
ਜ਼ਿੰਦਗੀ ਕਾ ਮਜ਼ਾ ਕਿਸੀ ਨੇ ਨਾ ਪਾਇਆ,
ਰੋਤਾ ਜਾਏ ਜੋ ਜਹਾਂ ਪੇ ਆਇਆ,
ਜਗ੍ਹਾ ਜਗ੍ਹਾ ਫਿਰਤਾ ਦੇਖੋਂ ਲੁੱਟੇਰਾ। ਕਾਹੇ ਰੇ ਮਨ...

ਕਈ ਸੇਵਾ ਕਮਾਤੇ ਸੱਚੇ ਤਨ ਸੇ,
ਕੋਈ ਦੇਖੇ ਤਮਾਸ਼ੇ ਅਪਨੇ ਧਨ ਸੇ,
ਸਭ ਕੋ ਦੇਖੋ ਸੱਚੇ ਮਨ ਸੇ,
ਤੇਰੇ ਮਨ ਕਾ ਮਿਟੇ ਅੰਧੇਰਾ।

ਕਾਹੇ ਰੇ ਮਨ ਡੋਲਤ ਤੇਰਾ,
ਤੇਰੇ ਮਨ ਮੇ ਵਸੇ ਅੰਧੇਰਾ।

## ਭਗਵਾਨ

ਐ ਭਗਵਾਨ ਤੇਰੇ ਨੀਚੇ ਕੁੱਲ ਜਹਾਨ,
ਤੂੰ ਸਭ ਕੋ ਦੇਤਾ ਦਾਨ,
ਹਮਾਰੀ ਕਿਉਂ ਕਰਤਾ ਨਹੀਂ ਪਹਿਚਾਨ,
ਹਮੇਂ ਮਿੱਟੀ ਮੇਂ ਮਿਲਾਇਆ ਹੈ।

ਦੁਨੀਆ ਦੇਖੀ ਮਜ਼ੇ ਕਰਤੀ ਸਾਰੀ,
ਤੇਰੀ ਲੀਲ੍ਹਾ ਹੈ ਅਜਬ ਨਿਆਰੀ,
ਕਭੀ ਤੋਂ ਸੁਨੋ ਫ਼ਰਿਆਦ ਹਮਾਰੀ,
ਯੇਹ ਦੁਖੀ ਹੂਈ ਕਾਇਆ ਹੈ। ਐ ਭਗਵਾਨ...

ਗ਼ਰੀਬੋਂ ਕੀ ਯਾਦ ਕਮ ਆਤੀ ਹੈ,
ਇਨ ਕੀ ਸ਼ਿਕਾਇਤ ਕਹੀਂ ਜਾਤੀ ਹੈ।
ਇਧਰ ਉਧਰ ਵਾਲੀ ਪੇਟ ਭਰ ਖਾਤੀ ਹੈ,
ਇਸੀ ਲੀਏ ਬਰਮ ਲਗਾਇਆ ਹੈ। ਐ ਭਗਵਾਨ...

ਲੋਗ ਤੁਮ੍ਹੇਂ ਆ ਬਤਾਤੇ ਹੈਂ,
ਮੀਠੇ ਬਨ ਤੁਮ ਕੋ ਖਾਤੇ ਹੈਂ,
ਮੰਦਰ ਮਸਜਿਦ ਮੇਂ ਨਾ ਜਾਤੇ ਹੈਂ,
ਇਸੀ ਲੀਏ ਹਮੇਂ ਸਤਾਇਆ ਹੈ। ਐ ਭਗਵਾਨ...

ਹਮੇਂ ਕੋਈ ਬੁਲਾਤਾ ਤੱਕ ਨਹੀਂ,
ਗ਼ਰੀਬੋਂ ਕਾ ਦੇਖਾ ਕਭੀ 'ਲੱਕ' ਨਹੀਂ,

ਇਸ ਮੇਂ ਜ਼ਰਾ ਭੀ ਸ਼ੱਕ ਨਹੀਂ,
ਬਤਾਓ ਉਨਹੋਂ ਨੇ ਕਿਆ ਖਿਲਾਇਆ ਹੈ ? ਐ ਭਗਵਾਨ...

ਹਮ ਤੇਰੇ ਦਰ ਸੇ ਕਿਆ ਡਰਤੇ ਹੈਂ,
ਜਗ੍ਹਾ ਜਗ੍ਹਾ ਤੇਰਾ ਮਾਨ ਕਰਤੇ ਹੈਂ,
ਤੇਰੇ ਲੀਏ ਸਭ ਲੜਤੇ ਹੈਂ,
ਇਸੀ ਲਈ ਬੋਲ ਸੁਨਾਇਆ ਹੈ । ਐ ਭਗਵਾਨ...

'ਅਨਪੜ੍ਹ' ਤੇਰੀ ਨਿਆਮਤ ਕੋ ਸਿਰ ਛੂਤਾ ਹੈ,
ਕੋਈ ਪਾਉਂ ਸੇ ਇਸੇ ਠੁਕਰਾਤਾ ਹੈ,
ਵੋਹ ਕਿਆ ਸਮਝ ਪਾਤਾ ਹੈ,
ਹਮ ਨੇ ਮੁਸ਼ਕਲ ਸੇ ਪਾਇਆ ਹੈ ।

ਐ ਭਗਵਾਨ ਤੇਰੇ ਨੀਚੇ ਕੁਲ ਜਹਾਨ,
ਤੂ ਸਭ ਕੋ ਦੇਤਾ ਦਾਨ,
ਹਮਾਰੀ ਕਿਉਂ ਕਰਤਾ ਨਹੀਂ ਪਹਿਚਾਨ,
ਹਮੇਂ ਮਿੱਟੀ ਮੇਂ ਮਿਲਾਇਆ ਹੈ :

## ਕਿਰਤ

ਦਸਾਂ ਨਹੁੰਆਂ ਦੀ ਕਿਰਤ ਕਮਾਈ,
ਮੇਰੇ ਬਾਬੇ ਨੇ।
ਰੱਜ ਕੀਤੀ ਵਾਹੀ,
ਮੇਰੇ ਬਾਬੇ ਨੇ।

ਕਰਤਾਰਪੁਰ ਵਿਚ ਡੇਰਾ ਲਾਇਆ ਸੀ,
ਆ ਸੁੱਤਿਆਂ ਦਾ ਭਾਗ ਜਗਾਇਆ ਸੀ।
ਉਹਨਾਂ ਨੂੰ ਸਿੱਧੇ ਰਾਹ ਪਾਇਆ ਸੀ,
ਜਿਹੜੇ ਰੋਂਦੇ ਜਾਂਦੇ ਰਾਹੀ। ਦਸਾਂ ਨਹੁੰਆਂ...

ਓਥੇ ਦਿਨ ਰਾਤੀਂ ਲੱਗਾ ਰਹੇ ਮੇਲਾ,
ਕਿਸੇ ਦਾ ਖ਼ਰਚ ਨਾ ਆਵੇ ਧੇਲਾ,
ਜਿਨ੍ਹਾਂ ਸਾਂਭ ਲਿਆ ਉਹ ਵੇਲਾ,
ਰੱਜ ਰੱਜ ਖਾਧੀ ਕਿੱਕਰਾਂ ਤੋਂ ਮਿਠਾਈ। ਦਸਾਂ ਨਹੁੰਆਂ...

ਖੂਹ ਤੋਂ ਆਵਾਜ਼ ਪਈ ਆਉਂਦੀ ਏ,
ਜਿਹੜੀ ਸਤਿਨਾਮ ਸਤਿਨਾਮ ਗਾਉਂਦੀ ਏ,
ਸੁੱਤਿਆਂ ਦਾ ਦਿਲ ਭਰਮਾਉਂਦੀ ਏ,
ਜਗ੍ਹਾ ਜਗ੍ਹਾ ਰਚਨਾ ਹੋਵੇ ਲਾਈ। ਦਸਾਂ ਨਹੁੰਆਂ...

ਸਿੱਧਾ ਪਾਣੀ ਕਿਆਰਿਆਂ ਨੂੰ ਜਾਵੇ,
ਜਿਹੜਾ ਮਰਜ਼ੀ ਆ ਨਹਾਵੇ,

'ਅਨਪੜ੍ਹ' ਮਨ ਆਈ ਤੋੜ ਕੇ ਖਾਵੇ,
ਉਥੇ ਘਾਟਾ ਨਾ ਆਵੇ ਕਾਈ। ਦਸਾਂ ਨਹੁੰਆਂ...

ਕੋਈ ਭੰਣ ਸਾਗ ਤੋੜੀ ਜਾਵੇ,
ਕਿਤੇ ਮਾਈ ਸਬਜ਼ੀ ਨਿੱਤ ਪਕਾਵੇ,
ਜਿਹੜੀ ਵਾਹਿਗੁਰੂ ਵਾਹਿਗੁਰੂ ਨਿਤ ਧਿਆਵੇ,
ਮੇਰੇ ਬਾਬੇ ਦੇ ਘਰ ਬੇਪਰਵਾਹੀ। ਦਸਾਂ ਨਹੁੰਆ...

ਸੰਗਤ ਨਿਤ ਚਲ ਉਥੇ ਆਉਂਦੀ,
ਭੋਜਨ ਮਨ ਆਇਆ ਉਹ ਪਾਉਂਦੀ,
ਕਲਾ ਦੇਖ ਉਹ ਮਨ ਵਸਾਉਂਦੀ,
ਸਤਿਨਾਮ ਦੀ ਕੀਤੀ ਗੁਡਾਈ। ਦਸਾਂ ਨਹੁੰਆਂ...

ਦਸਾਂ ਨਹੁੰਆਂ ਦੀ ਕਿਰਤ ਕਮਾਈ,
ਮੇਰੇ ਬਾਬੇ ਨੇ...ਜੀ ਮੇਰੇ...ਜੀ ਮੇਰੇ...

## ਬਾਬੇ ਮੱਕਾ ਫੇਰਿਆ

ਬਾਬੇ ਨੇ ਮੱਕਾ ਫੇਰਿਆ, ਆ ਜ਼ਾਹਰੀ ਕਲਾ ਦਿਖਾਈ
ਹੈਰਾਨ ਕਾਜ਼ੀ ਹੋ ਗਿਆ, ਉਹਨੇ ਰੌਲੀ ਇੰਜ ਮਚਾਈ।

ਆਓ, ਆਓ ਲੋਕੋ ਸਾਰੇ, ਦੇਖੋ ਦੇਖੋ ਆ ਨਜ਼ਾਰੇ,
ਕਿਉਂ ਘੁੰਮਦੇ ਫਿਰਨ ਚੁਬਾਰੇ, ਤੱਕ ਭੁਲ ਗਈ ਯਾਦ ਖ਼ੁਦਾਈ।

ਬਾਬੇ ਨੇ ਮੱਕਾ ਫੇਰਿਆ, ਆ ਜ਼ਾਹਰੀ ਕਲਾ ਦਿਖਾਈ,
ਹੈਰਾਨ ਕਾਜ਼ੀ ਹੋ ਗਿਆ, ਉਹਨੇ ਰੌਲੀ ਇੰਜ ਮਚਾਈ।

ਦੁਨੀਆ ਨੱਠੀ ਨੱਠੀ ਆਵੇ, ਜਿਹੜੀ ਸਮਝ ਜ਼ਰਾ ਨਾ ਪਾਵੇ,
ਤੱਕ ਹੈਰਾਨ ਹੋਂਦੀ ਜਾਵੇ, ਸਭ ਜਾਵਣ ਤਾੜੀ ਬਜਾਈ। ਬਾਬੇ ਨੇ...

ਦੁਨੀਆ ਤੱਕ ਤੱਕ ਖ਼ੁਸ਼ੀ ਮਨਾਵੇ,
ਕਾਜ਼ੀ ਦਿਲ ਵਿਚ ਪਿਆ ਪਛਤਾਵੇ,
ਅਗੋਂ ਹੱਥ ਜੋੜ ਸੀਸ ਨਿਵਾਵੇ,
ਬਾਬਾ ਤੇਰੀ ਕਿਵੇਂ ਕਰਾਂ ਵਡਿਆਈ। ਬਾਬੇ ਨੇ...

ਭਾਈਓ ਅੱਜ ਨਵਾਂ ਦੇਖਿਆ ਤਮਾਸ਼ਾ,
ਅਨਪੜ੍ਹ ਦੀ ਪੂਰੀ ਹੋਈ ਆਸ਼ਾ,
ਘੁੰਮਦਾ ਦੇਖਿਆ ਜਿੰਨ੍ਹੇ ਪਾਸਾ,
ਬਾਬੇ ਰਚਨਾ ਐਸੀ ਰਚਾਈ। ਬਾਬੇ ਨੇ...

ਬਾਬੇ ਸਭ ਨੂੰ ਰਾਹ ਦਿਖਾਇਆ, ਜੋ ਜੋ ਸੀ ਉਥੇ ਆਇਆ,
ਅੱਖੀਂ ਦੇਖੀ ਸਭ ਨੇ ਮਾਇਆ, ਧੂੜ ਜਾਣ ਮੱਥੇ ਨੂੰ ਲਾਈ !
ਬਾਬੇ ਨੇ ਮੱਕਾ ਫੇਰਿਆ, ਆ ਜ਼ਾਹਰੀ ਕਲਾ ਦਿਖਾਈ।
ਹੈਰਾਨ ਕਾਜ਼ੀ ਹੋ ਗਿਆ, ਉਹਨੇ ਰੌਲੀ ਇੰਜ ਮਚਾਈ।

## ਬੰਦਨਾ ਹਮਾਰੀ

ਐਸੇ ਮਹਾਰਾਜ ਕੋ ਬੰਦਨਾ ਹਮਾਰੀ ਏ,
ਜੀਹਨੇ ਸਭ ਕੁਲ ਆ ਤਾਰੀ ਏ।

ਕਿਤੇ ਸ਼ੇਸ਼ ਨਾਗ ਕੀਤੀ ਛਾਇਆ ਏ,
ਜਿਹਨੂੰ ਬੁਲਾਰ ਤੱਕ ਮੁਸਕਾਰਿਆ ਏ।
ਕਿਤੇ ਸੱਚਾ ਸੌਦਾ ਕਰਾਇਆ ਏ,
ਰਹਿਣ ਸਾਧੂ ਦੀ ਕੀਤੀ ਦਾਰੀ ਏ।
ਐਸੇ ਮਹਾਰਾਜ...

ਕਿਤੇ ਕੌਡਾ ਤੱਕ ਤੱਕ ਹਾਰਿਆ ਏ,
ਜਾ ਗਰਮ ਕੜਾਹਾ ਠਾਰਿਆ ਏ,
ਕਿਤੇ ਪਾਣੀ ਤੇ ਪੱਥਰ ਤਾਰਿਆ ਏ,
ਲੁਕੀ ਕਲਾ ਉਹਨਾਂ ਨੇ ਜ਼ਾਹਰੀ ਏ।
ਐਸੇ ਮਹਾਰਾਜ...

ਕਾਜ਼ੀ ਦਾ ਗ਼ੁੱਸਾ ਦੂਰ ਹਟਾਇਆ ਏ,
ਉਹਨੂੰ ਕੌਤਕ ਅੱਖੀਂ ਦਿਖਾਇਆ ਏ,
ਬਾਬੇ ਮੱਕਾ ਇੰਜ ਘੁਮਾਇਆ,
ਤੱਕ ਤੱਕ ਦੁਨੀਆ ਉਥੇ ਹਾਰੀ ਏ।
ਐਸੇ ਮਹਾਰਾਜ...

ਕਿਤੇ ਭਾਗੋ ਦਾ ਮਾਣ ਗੁਆਇਆ ਏ,
ਆ ਪੂੜੀ 'ਚੋਂ ਖ਼ੂਨ ਚੁਆਇਆ ਏ,
ਭਾਈ ਲਾਲੋ ਨੂੰ ਆ ਛਾਤੀ ਨਾਲ ਲਾਇਆ ਏ,
ਜੀਹਨੇ ਰੱਜ ਰੱਜ ਕੀਤੀ ਦਾਰੀ ਏ ।
ਐਸੇ ਮਹਾਰਾਜ...

ਕਿਤੇ ਠੱਗਾਂ ਨੂੰ ਸਾਧ ਬਣਾਇਆ ਏ,
ਕਰਮੂੰ ਦਾ ਕੋਹੜ ਹਟਾਇਆ ਏ,
ਕਿਤੇ ਪੱਥਰਾਂ 'ਚ ਪੰਜਾ ਲਾਇਆ ਏ,
ਚਰਨੀਂ ਢਹਿ ਪਿਆ ਵਲੀ ਹੰਕਾਰੀ ।
ਐਸੇ ਮਹਾਰਾਜ...

ਕਿਤੇ ਬਾਬਰ ਦੀ ਚੱਕੀ ਚਲਾਈ ਏ,
ਹਮਜ਼ਾ ਗ਼ੌਂਸ ਦੀ ਕੀਤੀ ਭਲਾਈ ਏ
ਦੋਦੇ ਨੂੰ ਦੁੱਧ ਦੀ ਨਦੀ ਦਿਖਾਈ ਏ,
'ਅਨਪੜ੍ਹ' ਜਾਂਦਾ ਗੁਰਾਂ ਤੋਂ ਬਲਿਹਾਰੀ ਏ ।
ਐਸੇ ਮਹਾਰਾਜ ਕੋ ਬੰਦਨਾ ਹਮਾਰੀ ਏ,
ਜੀਹਨੇ ਸਭ ਕੁਲ ਆ ਤਾਰੀ ਏ ।

## ਬੀਬੀ ਭਾਗ ਭਰੀ

ਮੈਂ ਭੁੱਲ ਵਿਚ ਪੈ ਗਈ ਪ੍ਰੀਤਮਾ,
ਮੈਨੂੰ ਬਖ਼ਸ਼ੋ ਸਿਰਜਣਹਾਰ ।
ਭੁੱਲਣਹਾਰਾ ਸਭ ਜਗ ਤੱਕਿਆ,
ਭੁੱਲ ਬਖ਼ਸ਼ਣਹਾਰ ਕਰਤਾਰ ।

ਘਰ ਵਿਚ ਰਿਜ਼ਕ ਬਥੇਰਾ ਡਿੱਠਾ,
ਕਦੇ ਖਿੜੇ ਨਾ ਗੁਲਜ਼ਾਰ,
ਮੱਝੀਆਂ, ਗਾਈਆਂ, ਘੋੜੀਆਂ,
ਅਸੀਂ ਰੱਖ ਦੇਖੀਆਂ ਬੇਸ਼ੁਮਾਰ ।
ਇਕ ਪੁੱਤਰ ਦੀ ਦਾਤ ਬਖ਼ਸ਼ੋ,
ਸਾਨੂੰ ਸੁੰਞਾ ਦਿਸੇ ਸੰਸਾਰ । ਮੈਂ ਭੁੱਲ...

ਹੱਥ ਜੋੜ ਤੈਥੋਂ ਮੰਗਦੀ ਹਾਂ,
ਦੇਵੀਂ ਨਾ ਕਿਤੇ ਵਿਸਾਰ ।
ਇਕ ਐਸਾ ਦਾਨ ਦੇਵੀਂ,
ਇਹਨੂੰ ਚੜ੍ਹੀ ਰਹੇ ਨਾਮ ਖ਼ੁਮਾਰ ।
ਮੈਂ ਨਿੱਤ ਸਜਾਵਾਂ ਤੈਨੂੰ,
ਗਲੇ ਪਾ ਪਾ ਫੁੱਲਾਂ ਦੇ ਹਾਰ ।
ਇਕ ਪੁੱਤਰ ਦੀ ਦਾਤ ਬਖ਼ਸ਼ੋ
ਸਾਨੂੰ ਸੁੰਞਾ ਦਿਸੇ ਸੰਸਾਰ । ਮੈਂ ਭੁੱਲ...

ਮੈਂ ਪ੍ਰੀਤਮ ਰੱਜ ਮਨਾ ਲਵਾਂ,
ਘਰ ਆਏ ਨੇ ਕਰਤਾਰ ।
ਤੂੰ ਹੀ ਮੇਰਾ ਰਾਖਾ ਹੈਂ,
ਸਾਡਾ ਕਰੀਂ ਬੇੜਾ ਪਾਰ,
ਭੁਜਿਆ ਹੋਇਆ ਦਿਲ ਮੇਰਾ ਏ,
ਖਿੜ ਜਾਵੇ ਵਾਂਗ ਅਨਾਰ ।
ਇਕ ਪੁੱਤਰ ਬਖ਼ਸ਼ ਕੇ ਸਾਡੀ ਵੀ,
ਕੁਲ ਦੇਵੋ ਤੁਸੀਂ ਤਾਰ । ਮੈਂ ਭੁੱਲ...

ਤੂੰ ਕਿਸੇ ਨੂੰ ਖ਼ਾਲੀ ਨਾ ਮੋੜਿਆਂ,
ਸਭ ਦਾ ਬੇੜਾ ਲਾਵੀਂ ਪਾਰ ।
ਕਿਤੇ ਬਹੁੜ ਜਾਵੀਂ ਪ੍ਰੀਤਮਾ,
ਮੈਂ ਅੱਖੀਂ ਕਰਾਂ ਦੀਦਾਰ ।
ਤੂੰ ਦਿਲ ਦਾ ਸਖੀ ਹੈਂ,
'ਅਨਪੜ' ਨੂੰ ਦੇਵੀਂ ਨਾ ਵਿਸਾਰ ।
ਇਕ ਪੁੱਤਰ ਦੀ ਦਾਤ ਬਖ਼ਸ਼ੋ ਸਾਨੂੰ,
ਸੁੰਞਾ ਦਿਸੇ ਸੰਸਾਰ । ਮੈਂ ਭੁੱਲ...

## ਕਰਮ

ਬਿਨ ਕਰਮਾਂ ਕਿਛ ਪਾਈਦੇ ਨਾਹੀਂ
ਜੇ ਬਹੁ ਉਠ ਧਾਵੇ।
ਲੱਖਾਂ ਕਮਾ ਕੇ ਦੇਖੀ ਮਾਇਆ,
ਮਨ ਨੂੰ ਸਬਰ ਨਾ ਆਵੇ।

ਜੀਹਨੂੰ ਵੀ ਪੁੱਛਿਆ ਜਾ ਕੇ,
ਉਹ ਬੈਠ ਗਿਆ ਭੁਲੇਖੇ ਪਾ ਕੇ,
ਇਕ ਦੀਆਂ ਦੱਸੇ ਸੌ ਬਣਾ ਕੇ,
ਕਿਵੇਂ ਮਨ ਨੂੰ ਚੈਨ ਆਵੇ।
ਲੱਖਾਂ ਕਮਾ ਕੇ ਦੇਖੀ ਮਾਇਆ,
ਮਨ ਨੂੰ ਸਬਰ ਨਾ ਆਵੇ।

ਚੀਜ਼ ਨਾ ਕੋਈ ਤੁਲ ਰੱਬ ਦੇ,
ਜਿਹੜਾ ਕਰਮ ਬਣਾਵੇ ਸਭ ਦੇ।
ਭਾਗ ਕਈਆਂ ਦੇ ਜਾਗਣ ਝਬਦੇ,
ਇੰਜ ਬੋਲ ਬੋਲ ਸੁਣਾਵੇ।
ਲੱਖਾਂ ਕਮਾ ਕੇ ਦੇਖੀ ਮਾਇਆ...

ਇਸ ਜੱਗ ਵਿਚ ਲੋਕੀਂ ਦੇਖੇ ਵਾਧੂ,
ਲੈਣਾ ਸੌਖਾ ਦੇਣ ਨੂੰ ਕੱਸਣ ਬਾਜ਼ੂ
'ਅਨਪੜ੍ਹ' ਪੂਰਾ ਨਾ ਤੋਲੇ, ਫੜ ਹੱਥ ਤਰਾਜ਼ੂ,

ਪਤਾ ਨਹੀਂ ਕਿਥੇ ਮਾਇਆ ਜਾਵੇ ।
ਲੱਖਾਂ ਕਮਾ ਕੇ ਦੇਖੀ ਮਾਇਆ...

ਬੰਦਿਆ ਤੇਰੇ ਕਰਮ ਬਣਾਏ ਚੰਗੇ,
ਨਾਮ ਨਾਲ ਹੀ ਮਨ ਜਾਵਣ ਰੰਗੇ,
ਕਿਸੇ ਤੋਂ ਹੱਥ ਫੈਲਾ ਨਾ ਮੰਗੇ,
ਐਸੇ ਕਰਮਾਂ ਤੋਂ ਰੱਬ ਬਚਾਵੇ ।
ਬਿਨ ਕਰਮਾਂ ਕਿਛ ਪਾਈਏ ਨਾਹੀਂ,
ਜੇ ਬਹੁ ਉਠ ਧਾਵੇ ।
ਲੱਖਾਂ ਕਮਾ ਕੇ ਦੇਖੀ ਮਾਇਆ,
ਮਨ ਨੂੰ ਸਬਰ ਨਾ ਆਵੇ ।

## ਰਹੀ ਪੀੜ ਸਤਾਈ

ਰਾਮਾ ਦੁਹਾਈ ਓ ਦੁਹਾਈ,
ਰਹੀ ਪੀੜ ਸਤਾਈ,
ਕੋਈ ਲਾਵੇ ਆ ਦੁਆਈ ।
ਇਕ ਪੀੜ ਬੜੀ ਸਤਾਵੇ,
ਕੋਈ ਤਰਸ ਮੇਰਾ ਨਾ ਖਾਵੇ,
ਅੱਖੀਂ ਨੀਂਦ ਜ਼ਰਾ ਨਾ ਆਵੇ,
ਕਿਤੇ ਕਰ ਜਾ ਆ ਭਲਾਈ । ਰਾਮਾ...

ਕੱਲਾ ਬੈਠਾ ਭੁੱਖਾ ਭਾਣਾ,
ਕੋਈ ਨਾ ਦੇਵੇ ਆ ਕੇ ਖਾਣਾ,
ਹਾਏ ਦੁੱਖ ਹੋਇਆ ਬੜਾ ਪੁਰਾਣਾ,
ਰੱਬਾ ਕੋਈ ਐਸਾ ਆਵੇ ਰਾਹੀ । ਰਾਮਾ...

ਝੂਠਾ ਤੱਕਿਆ ਏ ਜੱਗ ਸਾਰਾ,
ਕਿਤੋਂ ਮਿਲਿਆ ਨਾ ਮੈਨੂੰ ਸਹਾਰਾ,
ਕਰੀ ਜਾਂਦੇ ਨੇ ਸਭ ਕਿਨਾਰਾ,
ਨੇੜੇ ਆਵੇ ਨਾ ਭੈਣ ਤੇ ਭਾਈ । ਰਾਮਾ...

ਕੋਈ ਨੇੜੇ ਵੀ ਨਾ ਆਵੇ,
ਦੁਖ ਆਪਣਾ ਕੀਹਨੂੰ ਸੁਣਾਵੇ,
ਅੱਖ ਰੋ ਰੋ ਹੰਝੂ ਬਹਾਵੇ,
ਹਾਏ ਕੀੜੇ ਬੈਠੇ ਝੁਰਮਟ ਪਾਈ । ਰਾਮਾ...

ਅੱਖੀਂ ਤੱਕ ਤੱਕ ਹੋਵੇ ਸ਼ੈਦਾਈ,
ਦਿਲੋਂ ਇਹ ਗਾਣਾ ਜਾਵੇ ਗਾਈ,
ਕੋਈ ਐਸਾ ਆਵੇ ਰਾਹੀ,
ਜਿਹੜਾ ਸਮਝੇ ਪੀੜ ਪਰਾਈ। ਰਾਮਾ...

ਅੱਧੀ ਰਾਤ ਦਾ ਹੋਇਆ ਵੇਲਾ,
ਕਰਮੂੰ ਬੈਠਾ ਸੀ ਅਕੇਲਾ,
ਆਖੇ ਜੱਗ ਚਾਰ ਦਿਨਾਂ ਦਾ ਮੇਲਾ,
ਜਾਵੇ ਰਾਮ ਨਾਮ ਧਿਆਈ। ਰਾਮਾ...

ਗੁਰਾਂ ਸੁਣੀ 'ਅਨਪੜ੍ਹਾ' ਤੇਰੀ ਪੁਕਾਰ,
ਜਦੋ ਆ ਗਏ ਮੇਰੇ ਸਿਰਜਣਹਾਰ
ਚਲ ਕਰਮੂੰ ਦਾ ਕਰੀਏ ਉਧਾਰ,
ਜਿਹੜਾ ਰਿਹਾ ਸਾਨੂੰ ਬੁਲਾਈ। ਰਾਮਾ...

## ਕਰਮੂੰ ਦੀ ਪੁਕਾਰ

ਕਰਮੂੰ ਕਰਦਾ ਪੁਕਾਰ,
ਘਰ ਆਏ ਨਿਰੰਕਾਰ,
ਸਭ ਰੱਜ ਰੱਜ ਕਰੋ ਜੀ ਦੀਦਾਰ ਸਾਰੇ ।

ਮੇਰੀ ਕੱਟੀ ਗੁਰਾਂ ਬੀਮਾਰੀ,
ਤੰਗ ਦੇਹੀ ਸੀ ਜੋ ਸਾਰੀ,
ਆਓ, ਦੇਖੋ ਕਲਾ ਜ਼ਾਹਰੀ,
ਮਿੱਠੇ ਬਚਨ ਸੁਣੋ ਆ ਸਾਰੇ ।
ਕਰਮੂੰ ਕਰਦਾ ਪੁਕਾਰ,
ਘਰ ਆਏ...

ਗੁਰਾਂ ਕੋੜ੍ਹ ਮੇਰਾ ਹਟਾਇਆ,
ਮੈਂ ਦੁੱਖ ਬੜਾ ਸੀ ਪਾਇਆ,
ਕਰਮੂੰ ਸ਼ੋਰ ਇੰਜ ਮਚਾਇਆ,
ਆਓ, ਦੇਖੋ ਅੱਖੀਂ ਨਜ਼ਾਰੇ ।
ਸਭ ਰੱਜ ਰੱਜ ਕਰੋ ਜੀ ਦੀਦਾਰ ਸਾਰੇ ।
ਕਰਮੂੰ ਕਰਦਾ ਪੁਕਾਰ...

ਆਓ, ਜਿਹੜਾ ਕੋਈ ਰੋਗੀ ਹੋਰ,
ਜਾਂ ਦਿਲ ਦਾ ਹੈ ਕਮਜ਼ੋਰ,
ਬਾਹਰ ਜਾ ਜਾ ਪਾਵੇ ਸ਼ੋਰ,
ਮਨੋ ਕਾਮਨਾ ਪਾਓ ਸਾਰੇ ।
ਕਰਮੂੰ ਕਰਦਾ ਪੁਕਾਰ,
ਘਰ ਆਏ...

ਹਾਏ ਹਾਏ ਕਰਦਾ ਸਾਂ ਦਿਨ ਰਾਤ,
ਦੇਖੀ ਅੱਖੀਂ ਕਰਾਮਾਤ,
ਅੱਜ ਖੁੱਲ੍ਹ ਗਈ ਮੇਰੀ ਬਰਾਤ,
ਅਪਣੇ ਦੁਖ ਦੂਰ ਕਰਾਓ ਸਾਰੇ,
ਕਰਮੂੰ ਕਰਦਾ ਪੁਕਾਰ,
ਘਰ ਆਏ...

'ਅਨਪੜ੍ਹ' ਦਾ ਬੇੜਾ ਕੀਤਾ ਪਾਰ,
ਵੀਰੋ ਝੂਠਾ ਇਹ ਸੰਸਾਰ,
ਕਿਸੇ ਨੂੰ ਵਿਸਰੇ ਨਾ ਕਰਤਾਰ,
ਨਿਤ ਕਰੋ ਜੀ ਦੀਦਾਰ ਸਾਰੇ :
ਕਰਮੂੰ ਕਰਦਾ ਪੁਕਾਰ,
ਘਰ ਆਏ ਨਿਰੰਕਾਰ,
ਸਭ ਰੱਜ ਰੱਜ...

## ਕਰਮੂੰ ਕੋਹੜੀ

ਐ ਦੁਨੀਆ ਦੇ ਰਖਵਾਲੇ,
ਮੇਰੇ ਪ੍ਰਾਣ ਨੇ ਤੇਰੇ ਹਵਾਲੇ ।
ਮੇਰਾ ਦੁੱਖ ਸਾਰਾ ਦੂਰ ਹੋਇਆ,
ਅੱਖਾਂ ਵਿਚ ਨਵਾਂ ਨੂਰ ਆ ਸਮੋਇਆ,
ਦਰਸ਼ਨ ਕਰ ਕਰ ਮਨ ਭਰਪੂਰ ਹੋਇਆ,
ਤੇਰੇ ਦੇਖੇ ਚੋਜ ਨਿਰਾਲੇ ।
ਐ ਦੁਨੀਆ ਦੇ ਰਖਵਾਲੇ...

ਮੈਂ ਕੋਹੜੀ ਤੱਕਿਆ ਨਾ ਕਿਸੇ ਦਾ ਦਰਦੀ,
ਦੁਨੀਆ ਮਰਜ਼ੀ ਆਪਣੀ ਕਰਦੀ,
ਨਹੀਉਂ ਰੱਬ ਕੋਲੋਂ ਇਹ ਡਰਦੀ,
ਅੱਖੀਂ ਦੇਖੇ ਲੋਕਾਂ ਦੇ ਚਾਲੇ ।
ਐ ਦੁਨੀਆ ਦੇ ਰਖਵਾਲੇ...

ਤੇਰਾ ਨਾਮ ਜੱਗ ਵਿਚੋਂ ਨਿਆਰਾ,
ਇਥੋਂ ਮਿਲਦਾ ਸਭ ਨੂੰ ਸਹਾਰਾ,
ਅੱਖੀਂ ਵੇਖਿਆ ਕਈਆਂ ਨੇ ਜ਼ਾਹਰਾ,
ਜਿਨ੍ਹਾਂ ਪੀਤੇ ਪ੍ਰੇਮ ਪਿਆਲੇ ।
ਐ ਦੁਨੀਆ ਦੇ ਰਖਵਾਲੇ...
ਸਭ ਵਿਚ ਸ਼ਕਤੀ ਪਾਵੇਂ ਤੂੰ,
ਸੱਚੀ ਪ੍ਰੀਤ ਵਿਖਾਵੇਂ ਤੂੰ,

ਆ ਸਾਰੇ ਦੁੱਖ ਮਿਟਾਵੇਂ ਤੂੰ,
ਜਿਨ੍ਹਾਂ ਬਚਨ ਤੇਰੇ ਨੇ ਪਾਲੇ ।
ਐ ਦੁਨੀਆ ਦੇ ਰਖਵਾਲੇ...

ਰੱਬਾ ਤੈਨੂੰ ਨਾ ਕੋਈ ਅਜ਼ਮਾਵੇ,
'ਅਨਪੜ੍ਹ' ਸਚੇ ਦਿਲੋਂ ਧਿਆਵੇ ।
ਉਹ ਮਨ ਆਈਆ ਖ਼ੁਸ਼ੀਆਂ ਪਾਵੇ,
ਨਵੇਂ ਦੇਖੋ ਚੋਜ਼ ਨਿਰਾਲੇ ।
ਐ ਦੁਨੀਆ ਦੇ ਰਖਵਾਲੇ,
ਮੇਰੇ ਪ੍ਰਾਣ ਨੇ ਤੇਰੇ ਹਵਾਲੇ ।

## ਤੇਰੀ ਉਸਤਤ

ਤੇਰੀ ਉਸਤਤ ਕਰ ਕਰ ਜੀਵਾਂ,
ਮੇਰਾ ਸਿਰ ਰਹੇ ਸਦਾ ਨੀਵਾਂ।

ਤੇਰੀ ਲੀਲ੍ਹਾ ਅਪਰ ਅਪਾਰ ਦਿਸੇ,
ਤੇਰਾ ਸਭ ਵਿਚ ਇਕੋ ਪਿਆਰ ਦਿਸੇ।
ਸਦਾ ਖਿੜੀ ਤੇਰੀ ਗੁਲਜ਼ਾਰ ਦਿਸੇ,
ਤੇਰੇ ਚਰਨਾਂ ਦਾ ਮਹਾਂ ਰਸ ਪੀਵਾਂ।
ਤੇਰੀ ਉਸਤਤ ਕਰ ਕਰ ਜੀਵਾਂ...

ਤੇਰਾ ਅੰਤ ਕਿਸੇ ਨਾ ਪਾਇਆ ਕੋਈ,
ਇਥੋਂ ਸਭ ਨੂੰ ਮਿਲਦੀ ਢੋਈ,
ਜੋ ਸੰਗਤ ਤੇਰੇ ਦਰ ਆ ਖੜੋਈ,
ਇਹਦਾ ਸਿਰ ਹੋ ਜਾਵੇ ਨੀਵਾਂ।

ਤੱਕਿਆ ਦਿਲ ਦਾ ਬੜਾ ਤੈਨੂੰ ਦਾਨੀ,
ਸਭ ਦੀ ਦੂਰ ਕਰੇਂ ਆ ਹੈਰਾਨੀ,
ਸਾਨੂੰ ਰਾਹ ਦਿਖਾਵੀਂ ਅਸਾਨੀ,
ਤੈਨੂੰ ਦੇਖ ਦੇਖ ਮੈਂ ਜੀਵਾਂ।
ਤੇਰੀ ਉਸਤਤ ਕਰ ਕਰ ਜੀਵਾਂ...

ਸਭ ਦੇ ਅੱਖੀਂ ਦੇਖੇ ਰਾਜ਼ ਤੂੰ,
ਤੈਨੂੰ ਤੱਕ ਤੱਕ ਸਿਰ ਹੋਵੇ ਨੀਵਾਂ।
ਤੇਰੀ ਉਸਤਤ ਕਰ ਕਰ ਜੀਵਾਂ...

ਕਿਤੇ ਜੰਗਲਾਂ ਵਿਚ ਮੰਗਲ ਲਾਵੇਂ ਤੂੰ,
'ਅਨਪੜ੍ਹ' ਦੇ ਦੁਖ ਪਾਪ ਮਿਟਾਵੇਂ ਤੂੰ ।
ਕਿਤੇ ਪੱਥਰਾਂ ਵਿਚ ਰਿਜ਼ਕ ਪੁਚਾਵੇਂ ਤੂੰ,
ਤੈਨੂੰ ਦੇਖ ਦੇਖ ਸਿਰ ਹੋਵੇ ਨੀਵਾਂ ।
ਤੇਰੀ ਉਸਤਤ ਕਰ ਕਰ ਜੀਵਾਂ,
ਮੇਰਾ ਸਿਰ ਰਹੇ ਸਦਾ ਨੀਵਾਂ ।

## ਗੋਂਦਾ ਸ਼ਾਹ

ਗੁਰੂ ਅਮਰਦਾਸ ਜੀ ਮੈਂ ਨੇ ਤੇਰਾ ਜਲਵਾ ਦੇਖਾ,
ਇਸੇ ਨਹੀਂ ਭੁਲਾਊਂਗਾ ।
ਏਕ ਜਗ੍ਹਾ ਪੇ ਨਹੀਂ,
ਸਭ ਘਰ ਘਰ ਜਾ ਕਰ ਬਤਾਊਂਗਾ ।

ਸ਼ਕਤੀ ਦੇਖੀ ਆਪ ਕੀ ਭਾਰੀ,
ਯਹਾਂ ਦੁਨੀਆ ਘਰ ਬਨਾ ਬਨਾ ਕਰ ਹਾਰੀ ।
ਦੂਰ ਚਿੰਤਾ ਕੀ ਆਪ ਨੇ ਹਮਾਰੀ,
ਤੁਮ੍ਹਾਰਾ ਨਾਮ ਊਂਚਾ ਕਰ ਦਿਖਾਊਂਗਾ ।

ਮੁੱਦਤ ਹੂਈ ਯਿਹ ਗਾਊਂ ਥਾ ਹਮਾਰਾ,
ਪਾਪੋਂ ਸੇ ਡੂਬਾ, ਨਾ ਮਿਲਾ ਸਹਾਰਾ ।
ਆਪ ਨੇ ਕੀਆ ਪਾਰ ਉਤਾਰਾ,
ਮੈਂ ਯਿਹ ਅਹਿਸਾਨ ਕਭੀ ਨਾ ਭੁਲਾਊਂਗਾ । ਗੁਰੂ ਅਮਰਦਾਜ...

ਮੁਝੇ ਅਬ ਪਰਵਾਹ ਨਹੀਂ,
ਆਪ ਕੇ ਕਦਮੋਂ ਮੇਂ ਦਮ ਹੈ, ਕੋਈ ਚਾਂਹ ਨਹੀਂ,
ਆਪ ਕੇ ਬਗ਼ੈਰ ਕੋਈ ਰਾਹ ਨਹੀਂ,
ਆਪ ਕਾ ਦਰ ਸਭ ਕੋ ਦਿਖਾਊਂਗਾ ।

ਆਪ ਕੀ ਨਜ਼ਰ ਸਭ ਪੇ ਆਤੀ ਹੈ,
ਦੁਨੀਆ ਮੇਂ ਜੋ ਇਨਸਾਨ ਜਾਤੀ ਹੈ ।
ਹਮੇਂ ਯਿਹ ਯਾਦ ਹਮੇਸ਼ਾ ਸਤਾਤੀ ਹੈ,
ਆਪ ਕੇ ਚਰਨੋਂ ਸੇਂ ਜਾਨ ਗੰਵਾਊਂਗਾ ।

ਇਸ ਟੂਟੇ ਦਿਲ ਕੋ ਸਹਾਰਾ ਮਿਲ ਗਿਆ,
ਡੂਬੀ ਕਿਸ਼ਤੀ ਕੋ ਕਿਨਾਰਾ ਮਿਲ ਗਿਆ।
ਖੋਇਆ ਹੂਆ ਦੁਬਾਰਾ ਮਿਲ ਗਿਆ,
ਜਹਾਂ ਦੇਖੂੰ 'ਅਨਪੜ੍ਹ' ਕਾ ਸਿਰ ਝੁਕਾਊਂਗਾ।

ਗੁਰੂ ਅਮਰਦਾਸ ਜੀ ਮੈਂ ਨੇ ਤੇਰਾ ਜਲਵਾ ਦੇਖਾ,
ਇਸੇ ਨਹੀਂ ਭੁਲਾਊਂਗਾ।
ਗੋਇੰਦਵਾਲ ਹੀ ਨਹੀਂ,
ਬਲਕਿ ਸਭ ਘਰ ਘਰ ਜਾ ਕਰ ਬਤਾਊਂਗਾ।

## ਗੁਰੂ ਅਮਰਦਾਸ ਜੀ

ਐ ਗੁਰੂ ਅਮਰਦਾਸ ਤੂੰ ਸਦਾ ਅਮਰ ਹੈਂ,
ਤੇਰੀ ਹੈ ਅਜਬ ਕਹਾਣੀ ।
ਤੂੰ ਨਿਤ ਨਿਤ ਅੰਮ੍ਰਿਤ ਵੇਲੇ ਉਠ ਉਠ,
ਦੂਜੀ ਪਾਤਸ਼ਾਹੀ ਦੀ ਸੇਵਾ ਕਮਾਈ,
ਧੰਨ ਧੰਨ ਤੂੰ ਤੀਜੀ ਪਾਤਸ਼ਾਹੀ,
ਜਿਸ ਨੇ ਸਭ ਚਿੰਤਾ ਮਨੋਂ ਮਿਟਾਈ,
ਦੁਨੀਆ ਦੇਖੇ ਤੇਰੀ ਕੁਰਬਾਨੀ । ਐ ਗੁਰੂ ਅਮਰਦਾਸ...

ਅੰਮ੍ਰਿਤ ਵੇਲੇ ਹੋਇਆ ਬੜਾ ਹਨੇਰਾ,
ਚਰਨ ਖੱਡੀ ਵਿਚ ਢਹਿ ਪਿਆ, ਨਾ ਤੱਕਿਆ ਵਿਹੜਾ,
ਭਾਈ ਉੱਠ ਨੱਚਿਆ ਨਾ ਦੇਖੇ ਚਿਹਰਾ,
ਐ ਅਮਰਦਾਸ ਜਿਹੜਾ ਢੋਵੇ ਪਾਣੀ । ਐ ਗੁਰੂ...

ਮਾਤਾ ਹੱਸ ਹੱਸ ਤਾੜੀ ਬਜਾਈ,
ਸਤਿਗੁਰਾਂ ਫ਼ਰਮਾਇਆ ਕੀ ਕਰੇ ਝੱਲੀ ਮਾਈ ।
ਝੱਲੀ ਕਹਿਣ ਦੀ ਦੇਰ ਹੋਈ, ਵਿਗੜ ਗਈ ਤਾਣੀ,
ਕਮਲੀ ਹੋਈ ਰੋ ਰੋ ਨਿਮਾਣੀ । ਐ ਗੁਰੂ...

ਮਾਤਾ ਕਮਲੀ ਹੋ ਗਈ, ਜਿਸ ਤਾੜੀ ਮਾਰੀ,
ਭੁਲੇਖਾ ਖਾ ਗਈ, ਨਾ ਗੱਲ ਵਿਚਾਰੀ ।
ਭੁੱਲ ਬਖ਼ਸ਼ਾਵੇ ਆਪਣੀ ਉਹ ਦੁਖਿਆਰੀ,
'ਅਨਪੜ੍ਹਾ' ਮੁੜ ਕਰੀਂ, ਨਾ ਐਸੀ ਨਾਦਾਨੀ ।
ਐ ਗੁਰੂ ਅਮਰਦਾਸ, ਤੂੰ ਸਦਾ ਅਮਰ ਹੈਂ,
ਤੇਰੀ ਅਜਬ ਕਹਾਣੀ ।

## ਮੇਰਾ ਸੰਦੇਸ਼ਾ

ਗੰਗਾ ਵੱਲ ਜਾਂਦਿਆ ਰਾਹੀਆ ਓਏ,
ਮੇਰਾ ਸੰਦੇਸ਼ਾ ਲੈਂਦਾ ਜਾਵੀਂ ਓਏ ।
ਇਕ ਕੜਾ ਲੈ ਜਾ ਮੇਰਾ ਇਹ,
ਗੰਗਾ ਮਈਆ ਨੂੰ ਫੜਾਵੀਂ ਓਏ ।

ਤੇਰੇ ਭਗਤ ਨੇ ਦਾਨ ਭੇਜਿਆ,
ਅਗੋਂ ਇੰਜ ਆਖ ਸੁਣਾਵੀਂ ਓਏ,
ਦਸਾਂ ਨਹੁੰਆਂ ਦੀ ਕਿਰਤ ਹੈ ਮੇਰੀ,
ਇਹਨੂੰ ਲੇਖੇ ਲਾਵੀਂ ਓਏ । ਗੰਗਾ ਵੱਲ ਨੂੰ...

ਕਾਸ਼ੀ ਨਗਰੀ ਤੋਂ ਤੂੰ ਜਾਣਾ,
ਜਾ ਮਾਣ ਇੱਜ਼ਤ ਪਾਵੀਂ ਓਏ ।
ਸਦਾ ਖ਼ੁਸ਼ੀਆਂ ਮਾਣੇਂਗਾ ਤੂੰ,
ਦਿਲੋਂ ਨਾ ਬਚਨ ਭੁਲਾਵੀਂ ਓਏ । ਗੰਗਾ ਵੱਲ ਨੂੰ...

ਕਦੇ ਔਕੜ ਆਉਂਦੀ ਹੋਵੇ,
ਕਿਤੇ ਝੂਠੀ ਕਸਮ ਨਾ ਖਾਵੀਂ ਓਏ :
ਹੋਰ ਭੁਲੇਖਾ ਹੋਵੇ ਤੈਨੂੰ,
ਉਹ ਵੀ ਜਾ ਮਿਟਾਵੀਂ ਓਏ । ਗੰਗਾ ਵੱਲ ਨੂੰ...

ਆਪਣੇ ਆਪ ਤੇ 'ਅਨਪੜ੍ਹ' ਪੱਕਾ ਰਹਿਣਾ,
ਕਿਤੇ ਲਾਲਚ ਵਿਚ ਨਾ ਆਵੀਂ ਓਏ । ਗਗਾ ਵੱਲ ਨੂੰ...

ਇਹ ਬਚਨ ਯਾਦ ਰੱਖੀਂ ਤੂੰ ਸਾਡਾ,
ਗੀਤ ਪ੍ਰਭੂ ਦੇ ਗਾਵੀਂ ਓਏ। ਗੰਗਾ ਵੱਲ ਨੂੰ...

ਵੱਡੇ ਹੋ ਕੁਝ ਨਹੀਂ ਮਿਲਣਾ ਤੈਨੂੰ,
ਜਾਨ ਦੁੱਖਾਂ ਵਿਚ ਨਾ ਪਾਵੀਂ ਓਏ।
ਜੇ ਕੋਈ ਅੱਗੋਂ ਆਉਂਦਾ ਹੋਵੇ,
ਉਹਨੂੰ ਦੇਖ ਸੀਸ ਝੁਕਾਵੀਂ ਓਏ !

ਗੰਗਾ ਵੱਲ ਨੂੰ ਜਾਂਦਿਆਂ ਰਾਹੀਆ,
ਮੇਰਾ ਸੰਦੇਸ਼ਾ ਲੈਂਦਾ ਜਾਵੀਂ ਓਏ।
ਇਕ ਕੜਾ ਲੈ ਜਾ ਮੇਰਾ,
ਇਹ ਗੰਗਾ ਮਈਆ ਨੂੰ ਫੜਾਵੀਂ ਓਏ।

## ਮੇਰਾ ਦਾਨ

ਐ ਪੰਡਤ ਜੀ ਮੇਰਾ ਦਾਨ ਲੇਤੇ ਜਾਨਾ,
ਯੂੰ ਗੰਗਾ ਮਈਆ ਕੋ ਬਤਾਨਾ,
ਤੇਰੇ ਭਗਤ ਨੇ ਇਕ ਕੜਾ ਭੇਜਾ,
ਹਾਥ ਕਰੇ ਤੋਂ ਪਕੜਾਨਾ।

ਦਸਾਂ ਨਹੁੰਆਂ ਦੀ ਕਿਰਤ ਕਮਾਵੇ,
ਜੋ ਅਪਨੀ ਕਮਾਈ ਸਫ਼ਲ ਬਣਾਵੇ,
ਯੂੰ ਜਾ ਕਰ ਬਤਾਨਾ। ਐ ਪੰਡਤ ਜੀ...

ਮੈਂ ਕਾਸ਼ੀ ਜੀ ਸੇ ਚਲ ਕਰ ਆਇਆ,
ਯਿਹ ਸੰਦੇਸ਼ਾ ਵਹਾਂ ਸੇ ਲਾਇਆ,
ਤੇਰੇ ਭਗਤੋਂ ਨੇ ਯੂੰ ਬਤਾਇਆ,
ਯਿਹ ਕੜਾ ਵਹਾਂ ਪੇ ਪਹੁੰਚਾਨਾ। ਐ ਪੰਡਤ ਜੀ...

ਉਨ ਕੋ ਯਿਹ ਮਜਬੂਰੀ ਥੀ,
ਕੋਈ ਖ਼ਾਸ ਬੜੀ ਜ਼ਰੂਰੀ ਥੀ।
ਆਸ਼ਾ ਕਰਨੀ ਉਨ ਕੀ ਪੂਰੀ ਜੀ,
ਮੁਸ਼ਕਿਲ ਹੂਆ ਹੈ ਉਨ ਕਾ ਆਨਾ। ਐ ਪੰਡਤ ਜੀ...

ਗੰਗਾ ਮਈਆ ਸੁਨ ਖ਼ੁਸ਼ੀ ਮੇਂ ਆਈ,
ਇਕੱਠੀ ਹੂਈ ਥੀ ਵਹਾਂ ਪੇ ਲੋਕਾਈ।
ਦੇਖੀ ਪ੍ਰਭੂ ਕੀ ਪ੍ਰੀਤ ਸੱਚੀ ਪਾਈ,
ਯੂੰ ਊਪਰ ਹਾਥ ਉਠਾਨਾ। ਐ ਪੰਡਤ ਜੀ...

ਪੰਡਤ ਦੇਖ ਯੂੰ ਘਬਰਾਇਆ,
ਯਿਹ ਖੇਲ ਗੰਗਾ ਮਈਆ ਨੇ ਰਚਾਇਆ,
ਮੇਰੀ ਸਮਝ ਮੇਂ ਕੁਛ ਨਾ ਆਇਆ,
'ਅਨਪੜ੍ਹਾ' ਸਚਾਈ ਸੱਚ ਤਰ ਜਾਨਾ ।

ਐ ਪੰਡਤ ਜੀ, ਮੇਰਾ ਦਾਨ ਲੇਤੇ ਜਾਨਾ,
ਯੂੰ ਗੰਗਾ ਮਈਆ ਕੋ ਬਤਾਨਾ,
ਤੇਰੇ ਭਗਤ ਨੇ ਇਕ ਕੜਾ ਭੇਜਾ,
ਹਾਥ ਕਰੇ ਤੋ ਪਕੜਾਨਾ ।

## ਗੰਗਾ

ਪੰਡਤ ਜੀ ਮੇਰੀ ਲੈ ਜਾ ਨਿਸ਼ਾਨੀ,
ਗੰਗਾ ਮਈਆ ਨੇ ਦੀ ਯੂੰ ਬਤਾਨੀ ।

ਸੋਨੇ ਦਾ ਕੰਗਨਾ ਉਸੇ ਫੜਾਇਆ,
ਯਿਹ ਲੇਕਰ ਨੱਸਿਆ ਆਇਆ ।
ਬੇਚ ਕਰ ਲੂੰ ਅੱਛੀ ਮਾਇਆ,
ਯਾ ਗਲੇ ਡਾਲੇ ਮੇਰੀ ਜ਼ਨਾਨੀ । ਪੰਡਤ ਜੀ...

ਆਹਿਸਤਾ ਆਹਿਸਤਾ ਬਾਜ਼ਾਰ ਮੇਂ ਆਇਆ,
ਵਹਾਂ ਆਕਰ ਕੰਗਣ ਦਿਖਾਇਆ,
ਉਨ ਕੋ ਪਸੰਦ ਬੜਾ ਆਇਆ,
ਸਰਾਫ਼ੋਂ ਨੇ ਪੂਛੀ ਸਾਰੀ ਕਹਾਣੀ । ਪੰਡਤ ਜੀ...

ਸਰਾਫ਼ੋਂ ਨੇ ਗਹਿਨਾ ਰਾਜਾ ਕੋ ਦਿਖਾਇਆ,
ਵੋਹ ਰਾਨੀ ਕੇ ਪਾਸ ਲਾਇਆ ।
ਰਾਨੀ ਨੇ ਯੂੰ ਬੋਲ ਸੁਨਾਇਆ,
ਮੇਰੇ ਲੀਏ ਐਸੀ ਜੋੜੀ ਲਾਨੀ । ਪੰਡਤ ਜੀ...

ਰਾਜਾ ਨੇ ਸਰਾਫ਼ ਕੋ ਬੁਲਾਇਆ,
ਵੋਹ ਉਸੀ ਵਕਤ ਉਠ ਆਇਆ ।
ਰਾਣੀ ਨੇ ਹਮੇਂ ਇੰਜ ਫ਼ਰਮਾਇਆ,
ਮੇਰੇ ਲੀਏ ਐਸੀ ਜੋੜੀ ਲਾਨੀ । ਪੰਡਤ ਜੀ...

ਸਰਾਫ਼ੋਂ ਨੇ ਪਡਤ ਕੋ ਦੇਖਾ,
ਵੋਹ ਗਿਨ ਰਹਾ ਥਾ ਅਪਨਾ ਲੇਖਾ,
ਉਨਹੋਂ ਨੇ ਆ ਮੱਥਾ ਟੇਕਾ,
ਪੰਡਤ ਕੋ ਸੁਨਾਈ ਸਾਰੀ ਕਹਾਣੀ। ਪੰਡਤ ਜੀ...

ਰਾਜਾ ਨੇ ਤੁਮਹੇਂ ਦਰਬਾਰ ਮੈਂ ਬੁਲਾਇਆ,
ਪੰਡਤ ਸੁਣ ਬੜਾ ਘਬਰਾਇਆ,
ਝੂਠ ਨੇ 'ਅਪਨੜ੍ਹਾ' ਮੇਰਾ ਸਿਰ ਝੁਕਾਇਆ,
ਕਿਆ ਕਰੂੰ ਸ਼ਰਮ ਹੈ ਆਨੀ।

ਪੰਡਤ ਜੀ ਮੇਰੀ ਲੈ ਜਾਵੀਂ ਨਿਸ਼ਾਨੀ।
ਗੰਗਾ ਮਈਆ ਨੇ ਦੀ, ਯੂੰ ਬਤਾਨੀ।

## ਪੰਡਤ ਜੀ

ਪੰਡਤ ਜੀ ਮੇਰੀ ਲੈ ਜਾਵੀਂ ਨਿਸ਼ਾਨੀ,
ਗੰਗਾ ਮਈਆ ਨੇ ਦੀ, ਯੂੰ ਬਤਾਨੀ ।

ਪੰਡਤ ਕੋ ਸੁਣ ਆਈ ਹੈਰਾਨੀ,
ਰਾਜਾ ਜੀ ਕੋ ਕੈਸੇ ਬਾਤ ਬਤਾਨੀ ।
ਉਮਰ ਕੀ ਹਵਾ ਪੜੇਗੀ ਖਾਨੀ,
ਕੌਨ ਦੇਗਾ ਮੁਝੇ ਐਸਾ ਦਾਨੀ । ਪੰਡਤ ਜੀ...

ਅਪਨੀ ਜਾਨ ਅਬ ਕੈਸੇ ਬਚਾਊਂ,
ਚਲੋ ਤੁਝੇ ਮੈਂ ਸਾਥ ਲੇ ਜਾਊਂ ।
ਉਸ ਭਗਤ ਕਾ ਦੁਆਰਾ ਦਿਖਾਊਂ,
ਆਪ ਕੀ ਦੂਰ ਹੋ ਜਾਵੇ ਹੈਰਾਨੀ । ਪੰਡਤ ਜੀ...

ਮਹਾਰਾਜ ਕੇ ਪਾਸ ਰਾਜਾ ਕੋ ਲਾਇਆ,
ਸਾਰਾ ਹਾਲ ਖੋਲ੍ਹ ਸੁਨਾਇਆ ।
ਯਿਹ ਮੈਂ ਮੰਗਾ ਮਈਆ ਸੇ ਲਾਇਆ,
ਉਨਹੋਂ ਨੇ ਦੀ, ਯੂੰ ਬਤਾਨੀ । ਪੰਡਤ ਜੀ...

ਸੱਚੀ ਬਾਤ ਮੈਂ ਤੁਮਹੇਂ ਬਤਾਊਂ,
ਰਸਤੇ ਰਸਤੇ ਜਬ ਮੈਂ ਆਊਂ ।
ਸੋਚੋਂ ਮੇਂ ਮੈਂ ਡੂਬਾ ਜਾਊਂ,
ਦਿਲ ਮੈਂ ਛਾਈ ਮੇਰੇ ਬੇਈਮਾਨੀ । ਪੰਡਤ ਜੀ...

ਮੈਂ ਨੇ ਇਸੇ ਬੇਚਨਾ ਚਾਹਾ,
ਦੁਕਾਨ ਵਾਲੋਂ ਨੇ ਮੋਲ ਨਾ ਬਤਾਇਆ ।
ਉਨਹੋਂ ਨੇ ਯਿਹ ਦਰਬਾਰ ਪਹੁੰਚਾਇਆ,
ਅਬ ਜੋੜੀ ਐਸੀ ਮਾਂਗੇ ਰਾਨੀ । ਪੰਡਤ ਜੀ...

ਆਪ ਕੀ ਮੁਝੇ ਕਿਰਪਾ ਚਾਹੀਏ,
ਰਾਜਾ ਜੀ ਕੋ ਸ਼ਾਂਤ ਕਰਾਈਏ ।
'ਅਨਪੜ੍ਹ' ਕੀ ਜਾਨ ਛੁਡਾਈਏ,
ਆਪ ਨੇ ਸੁਨੀ ਸਾਰੀ ਕਹਾਣੀ ।

ਪੰਡਤ ਜੀ ਮੇਰੀ ਲੈ ਜਾਵੀਂ ਨਿਸ਼ਾਨੀ ।
ਗੰਗਾ ਮਈਆ ਨੇ ਦੀ, ਯੂੰ ਬਤਾਨੀ ।

## ਬੇਨਤੀ

ਸੁਣੋ ਬੇਨਤੀ ਹਮਾਰੀ, ਮੁਸ਼ਕਿਲ ਬਣ ਗਈ ਭਾਰੀ ।
ਪੰਡਤ ਦੱਸੇ ਬੋਲ ਬੋਲ ਕੇ ।
ਮੈਂ ਕੁੰਭ ਦੇ ਮੇਲੇ ਸੀ ਚੱਲਿਆ,
ਮਹਾਰਾਜ ਇਕ ਕੜਾ ਮੇਰੇ ਹੱਥ ਘੱਲਿਆ ।
ਗੰਗਾ ਮਈਆ ਦਾ ਦੁਆਰਾ ਮੱਲਿਆ,
ਇਹਨੂੰ ਫੜਾਇਆ ਮੁਖੋਂ ਬੋਲ ਬੋਲ ਕੇ ।
ਸੁਣੋ ਬੇਨਤੀ ਹਮਾਰੀ...

ਮੈਂ ਕੜਾ ਜਦੋਂ ਸੀ ਫੜਾਇਆ,
ਗੰਗਾ ਮਈਆ ਹੱਥ ਮੈਨੂੰ ਦਿਖਾਇਆ ।
ਮਈਆ ਨੇ ਕੰਗਣ ਮੈਨੂੰ ਅਮਾਨਤ ਪਰਤਾਇਆ,
ਮੈਂ ਵੇਚਣ ਲੱਗਾ ਮਨੋਂ ਡੋਲ ਡੋਲ ਕੇ ।
ਸੁਣੋ ਬੇਨਤੀ ਹਮਾਰੀ...

ਕੰਗਣ ਸਰਾਫ਼ਾਂ ਨੂੰ ਪਸੰਦ ਬੜਾ ਆਇਆ,
ਉਹਨਾਂ ਉਹ ਦਰਬਾਰ ਵਿਚ ਪਹੁੰਚਾਇਆ ।
ਐਸਾ ਹੋਰ ਚਾਹੀਦੇ ਮੈਨੂੰ ਇਹ ਬਤਾਇਆ,
ਇੰਜ ਸੁਣਾਵੇ ਬੋਲ ਬੋਲ ਕੇ ।
ਸੁਣੋ ਬੇਨਤੀ ਹਮਾਰੀ...

ਦੋਨੋਂ ਹੱਥ ਜੋੜ ਪਰਨਾਮ ਬੁਲਾਇਆ,
ਰਾਜਾ ਜੀ ਕੋ ਪਲੰਘ ਉਪਰ ਬਿਠਾਇਆ ।

ਸਾਰਾ ਪਿਛਲਾ ਹਾਲ ਸੁਣਾਇਆ,
ਇੰਜ ਪੰਡਤ ਜੀ ਨੇ ਖੋਲ੍ਹ ਖੋਲ੍ਹ ਕੇ ।
ਸੁਣੋ ਬੇਨਤੀ ਹਮਾਰੀ...

ਮਹਾਰਾਜ ਗੱਲਾਂ ਸੁਣ ਹੋਏ ਨਿਹਾਲ,
ਚੰਗੀ ਮਾਰੀ ਪੰਡਤਾ ਤੂੰ ਚਾਲ ।
ਰੱਬ ਦਾ ਕੀਤਾ ਨਾ ਜ਼ਰਾ ਖ਼ਿਆਲ,
ਜਿਹੜੀ ਚੀਜ਼ ਚਾਹੀਏ, ਦੱਸ ਬੋਲ ਬੋਲ ਕੇ ।
ਸੁਣੋ ਬੇਨਤੀ ਹਮਾਰੀ...

ਮੈਨੂੰ ਇਕ ਕੜੇ ਦੀ ਲੋੜ,
ਸਾਰੇ ਮਿਲਦੇ ਹੋਵਣ ਜੋੜ।
ਰਾਣੀ ਦੀ ਪੂਰੀ ਕਰਨੀ ਥੋੜ੍ਹ,
ਇੰਜ ਸੁਣਾਵੇ, ਮੁਖੋਂ ਬੋਲ ਬੋਲ ਕੇ ।
ਸੁਣੋ ਬੇਨਤੀ ਹਮਾਰੀ...

ਮਹਾਰਾਜ ਦੇ ਪਿਆਰ ਦਿਲ ਵਿਚ ਆਇਆ ।
ਜ਼ਰਾ ਸਿਲ ਨੂੰ ਉਪਰ ਉਠਾਇਆ,
'ਅਨਪੜ੍ਹਾ' ਚੁਕੀਂ ਜੋ ਤੇਰੇ ਮਨ ਭਾਇਆ,
ਪੰਡਤ ਦੇਖੇ ਅੱਖਾਂ ਖੋਲ੍ਹ ਖੋਲ੍ਹ ਕੇ ।
ਸੁਣੋ ਬੇਨਤੀ ਹਮਾਰੀ...

## ਬੰਸੀ ਵਾਲਿਆ

ਬੰਸੀ ਵਾਲਿਆ ਤੂੰ ਸਭ ਜਗ ਤਾਰਿਆ, ਮੈਨੂੰ ਤਾਰੇਂ ਤਾਂ ਮੈਂ ਜਾਣਾਂ।
ਉਹ ਕਰਮਾਂ ਵਾਲਾ ਦਿਨ ਆਵੇ ਕੋਈ, ਮੈਂ ਵੀ ਮੌਜਾਂ ਮਾਣਾਂ।

ਪ੍ਰਹਿਲਾਦ ਭਗਤ ਨੂੰ ਤਾਰੇਂ ਜਾ ਜਾ, ਹਰਣਾਕਸ਼ ਤਾਈਂ ਮਾਰੇਂ ਆ ਆ।
ਦੁਖੀ ਦਿਲਾਂ ਦੀ ਪੂਰੀ ਕਰੇਂ ਤੂੰ ਆਸ਼ਾ, ਕਿਤੇ ਜਾਵੀਂ ਫੇਰਾ ਪਾ ਪਾ।
ਤਾਂ ਮੈਂ ਤੈਨੂੰ ਜਾਣਾਂ, ਉਹ ਕਰਮਾਂ ਵਾਲਾ ਦਿਨ ਆਵੇ। ਮੈਂ ਵੀ...

ਸੁਦਾਮੇ ਭਗਤ ਨੂੰ ਰੱਜ ਰੱਜ ਤਾਰੇਂ,
ਢਾ ਕੁੱਲੀ ਪਿਆ ਮਹਿਲ ਉਸਾਰੇਂ।
ਦਰਯੋਧਨ ਦਾ ਭੋਜਨ ਤਿਆਗੇਂ,
ਬਿਦਰ ਘਰ ਸਾਗ ਤੂੰ ਖਾਣਾ। ਬੰਸੀ ਵਾਲਿਆ...

ਧੰਨੇ ਭਗਤ ਨੂੰ ਤਾਰੇਂ ਆ ਕੇ,
ਅੱਖੀਂ ਦਿਖਾਵੇਂ ਖੂਹ ਤੂੰ ਚਲਾ ਕੇ।
'ਅਨਪੜ੍ਹ' ਨੂੰ ਜਾਵੀਂ ਰਾਹ ਪਾ ਕੇ,
ਨਾਮ ਤੇਰਾ ਮਨ ਮੇਂ ਵਸਾਵਾਂ। ਬੰਸੀ ਵਾਲਿਆ...

ਦਰੋਪਦੀ ਦੀ ਲਾਜ ਰਖੇਂ ਆ ਕੇ,
ਦੁਸ਼ਮਣ ਥੱਕਿਆ ਸਾੜ੍ਹੀਆਂ ਲਾਹ ਕੇ।
ਭਗਤ ਖ਼ੁਸ਼ੀ ਹੋਏ ਸੀਸ ਨਿਵਾ ਕੇ,
ਮਿੱਠਾ ਲਗਿਆ ਤੇਰਾ ਐਸਾ ਭਾਣਾ।
ਉਹ ਕਰਮਾਂ ਵਾਲਾ ਦਿਨ ਆਵੇ ਕੋਈ, ਮੈਂ ਵੀ ਮੌਜਾਂ ਮਾਣਾਂ।

## ਦਰੋਪਤੀ

ਹੱਥ ਜੋੜ ਅਰਜ਼ ਕਰਾਂ ਮੈਂ ਤੇਰੀ,
ਮੇਰੀ ਲਾਜ ਰੱਖ ਲੈ ।

ਐਸੀ ਹੱਥੀਂ ਜ਼ਾਲਮਾਂ ਦੇ ਆਈ,
ਇਹਨਾਂ ਨੂੰ ਭੁੱਲ ਗਈ ਖ਼ੁਦਾਈ ।
ਮੇਰੀ ਕੋਈ ਕਰੇ ਨਾ ਸੁਣਾਈ,
ਹੱਥ ਜੋੜ ਜੋੜ ਦੇਵਾਂ ਦੁਹਾਈ । ਮੇਰੀ ਲਾਜ ਰੱਖ ਲੈ...

ਤੂੰ ਸਭ ਦੇ ਦਰਦ ਵੰਡਾਵੇਂ,
ਗ਼ਰੀਬਾਂ ਘਰ ਸਾਗ ਜਾ ਜਾ ਖਾਵੇਂ,
ਆਪਣੇ ਭਗਤਾਂ ਦਾ ਮਾਣ ਵਧਾਵੇਂ,
ਇਕ ਮੈਨੂੰ ਕਿਉਂ ਭੁਲਾਵੇਂ । ਮੇਰੀ ਲਾਜ...

ਮੈਥੋਂ ਗੱਲ ਕੀਤੀ ਨਾ ਜਾਵੇ,
ਭਰੀ ਸਭਾ ਮੈਨੂੰ ਡਰਾਵੇ,
ਜ਼ਾਲਮਾਂ ਨੂੰ ਤਰਸ ਜ਼ਰਾ ਨਾ ਆਵੇ,
ਤੇਰੇ ਬਿਨਾਂ ਜਾਨ ਕੌਣ ਬਚਾਵੇ ? ਮੇਰੀ ਲਾਜ...

ਨਗਨ ਕਰਨ ਦਾ ਹੁਕਮ ਸੁਣਾਇਆ,
ਸੱਚੇ ਦਿਲੋਂ ਤੈਨੂੰ ਮੈਂ ਧਿਆਇਆ ।
ਅੱਜ ਕਰ ਦੇ ਠੰਡੀ ਛਾਇਆ,
ਆ ਕੇ ਮੈਨੂੰ ਢੱਕ ਲੈ । ਮੇਰੀ ਲਾਜ...

ਅਸੀਂ ਤੇਰੇ ਦਰ ਦੇ ਸਵਾਲੀ,
ਤੁਸੀਂ ਦੋ ਜਹਾਨਾਂ ਦੇ ਵਾਲੀ,
ਤੇਰੇ ਦਰੋਂ ਜਾਵੇ ਨਾ 'ਅਨਪੜ੍ਹ' ਖ਼ਾਲੀ,
ਤੇਰੀ ਮਹਿਮਾ ਸਭ ਤੋਂ ਨਿਰਾਲੀ। ਮੇਰੀ ਲਾਜ...

ਮੈਂ ਨਿਤ ਤੇਰੀ ਜੋਤ ਜਗਾਵਾਂ,
ਤੈਨੂੰ ਫੁੱਲਾਂ ਨਾਲ ਸਜਾਵਾਂ।
ਸਭਾ ਵਿਚ ਮਾਣ ਜਾ ਪਾਵਾਂ,
ਦੋਨੋਂ ਹੱਥ ਜੋੜ ਸੀਸ ਝੁਕਾਵਾਂ।
ਹੱਥ ਜੋੜ ਅਰਜ਼ ਕਰਾਂ ਮੈਂ ਤੇਰੀ,
ਦਰੋਪਦੀ ਦੀ ਲਾਜ ਰੱਖ ਲੈ।

## ਲਾਜ ਰੱਖੀ

ਦਰੋਪਦੀ ਦੀ ਲਾਜ ਰੱਖੀ,
ਭਰੇ ਦਰਬਾਰ ਤੂੰ,
ਇਕ ਸੁੱਖ ਮੰਗਾਂ ਤੈਥੋਂ,
ਦੇਵੇਂ ਕਈ ਹਜ਼ਾਰ ਤੂੰ ।

ਜੀਹਨੇ ਇਕ ਪਲ ਤੈਨੂੰ ਧਿਆਇਆ,
ਤੇਰੇ ਦਿਲ ਵਿਚ ਮਾਣ ਨਾ ਆਇਆ,
ਸਭ ਨੂੰ ਦਿਤੇ ਆ ਦੀਦਾਰ ਤੂੰ,
ਹੈਂ ਧੰਨ ਧੰਨ ਕ੍ਰਿਸ਼ਨ ਮੁਰਾਰ ਤੂੰ ।

ਦਰੋਪਦੀ ਦੀ ਲਾਜ ਰੱਖੀ,
ਭਰੇ ਦਰਬਾਰ ਤੂੰ ।
ਇਕ ਸੁੱਖ ਮੰਗਾਂ ਤੈਥੋਂ,
ਦੇਵੇਂ ਕਈ ਹਜ਼ਾਰ ਤੂੰ ।

ਦਰੋਪਦੀ ਤੈਨੂੰ ਸੱਚੇ ਦਿਲੋਂ ਧਿਆਏ,
ਪੜਦੇ ਤੂੰ ਰੱਖ ਦਿਖਾਏ,
ਕਿਸੇ ਦੀ ਕੋਈ ਪੇਸ਼ ਨਾ ਜਾਏ,
ਲਾਜ ਰੱਖੀ ਭਰੇ ਦਰਬਾਰ ਤੂੰ । ਦਰੋਪਦੀ...

ਟੁੱਟਣ ਤੋਂ ਬਚਾਈ ਆ ਕੇ
ਸਾੜ੍ਹੀ ਦੀ ਤਾਰ ਤੂੰ,

ਰਹਿ ਗਏ ਭੁਲੇਖੇ ਖਾ ਕੇ,
ਸਮਝ ਨ ਸਕਿਆ ਕੋਈ ਸੱਚੇ ਦਿਲਦਾਰ ਨੂੰ । ਦਰੋਪਦੀ...

ਤੇਰੀ ਤਕੀ ਦੁਨੀਆ ਪੁਜਾਰੀ ਲੱਖਾਂ,
ਤੈਨੂੰ ਮੈਂ ਦਿਨੇਂ ਰਾਤੀਂ ਤੱਕਾਂ,
'ਅਨਪੜ੍ਹ' ਦੀਆਂ ਥੱਕ ਜਾਵਣ ਅੱਖਾਂ,
ਸਾਨੂੰ ਆ ਤਾਰ ਤੂੰ ।

ਦਰੋਪਦੀ ਦੀ ਲਾਜ ਰਖੀ,
ਭਰੇ ਦਰਬਾਰ ਤੂੰ,
ਇਕ ਸੁੱਖ ਮੰਗਾਂ ਤੈਥੋਂ,
ਦੇਵੇਂ ਕਈ ਹਜ਼ਾਰ ਤੂੰ ।

## ਕ੍ਰਿਸ਼ਨਾ, ਕ੍ਰਿਸ਼ਨਾ

ਕ੍ਰਿਸ਼ਨਾ ਕ੍ਰਿਸ਼ਨਾ ਹਰੇ ਹਰੇ,
ਸਭ ਤੇਰੀ ਸ਼ਰਨ ਆਣ ਤਰੇ ।

ਸਾਰੀ ਦੁਨੀਆ ਤੋਂ ਨਿਆਰਾ ਤੂੰ,
ਸਭ ਜਗ ਪਾਲਣਹਾਰਾ ਤੂੰ ।
ਭਗਤਾਂ ਦਾ ਬੜਾ ਪਿਆਰਾ ਤੂੰ,
ਜੋ ਤੇਰੇ ਦਰ ਆਣ ਤਰੇ । ਕ੍ਰਿਸ਼ਨਾ ਕ੍ਰਿਸ਼ਨਾ...

ਸੂਰਜ ਚੰਦਰਮਾ ਪਰਕਰਮਾ ਕਰਦੇ ਨੇ,
ਉਹ ਸ਼ਰਨ ਤੇਰੀ ਆ ਤਰਦੇ ਨੇ ।
ਹਰ ਇਕ ਦੇ ਰੱਖੇ ਪੜਦੇ ਨੇ,
ਸਭ ਭਗਤ ਤੇਰੀ ਸ਼ਰਨ ਆਣ ਤਰੇ । ਕ੍ਰਿਸ਼ਨਾ ਕ੍ਰਿਸ਼ਨਾ...

ਜ਼ਾਹਰੀ ਕਲਾ ਦਿਖਾਵੇਂ ਤੂੰ,
ਕਿਤੇ ਸੁਦਰਸ਼ਨ ਚੱਕਰ ਚਲਾਵੇਂ ਤੂੰ,
ਜਾ ਸਾਗ ਬਿਦਰ ਘਰ ਖਾਵੇਂ ਤੂੰ,
ਜੀਹਨੂੰ ਕੋਈ ਦੇਖ ਨਾ ਜਰੇ । ਕ੍ਰਿਸ਼ਨਾ ਕ੍ਰਿਸ਼ਨਾ...

ਸਭ ਦੇ ਦੁਖ ਕਲੇਸ਼ ਮਿਟਾਵੇਂ ਤੂੰ,
ਸੁਖ ਸ਼ਾਂਤੀ ਘਰ ਲੈ ਆਵੇਂ ਤੂੰ ।
'ਅਨਪੜ੍ਹ' ਨੂੰ ਗਲੇ ਲਗਾਵੇਂ ਤੂੰ,
ਜੋ ਤੇਰੇ ਬਚਨ ਦਿਲ ਤੇ ਧਰੇ ।

ਕ੍ਰਿਸ਼ਨਾ ਕ੍ਰਿਸ਼ਨਾ, ਹਰੇ ਹਰੇ,
ਸਭ ਤੇਰੀ ਸ਼ਰਨ ਆਣ ਤਰੇ ।

## ਸੁਦਾਮਾ ਭਗਤ

ਸੁਦਾਮਾ ਭਗਵਾਨ ਪਾਸ ਜਾਵੇ,
ਦਿਲ ਵਿਚ ਇੰਜ ਸੋਚਦਾ ।
ਮੈਥੋਂ ਕਿਵੇਂ ਮਿਲਿਆ ਜਾਵੇ,
ਮਨ ਪਿਆ ਮੇਰਾ ਲੋਚਦਾ ।

ਦਿਲੋਂ ਬਚਪਨ ਦਾ ਪਿਆਰ ਆਇਆ
ਇਕ ਗ਼ਰੀਬੀ ਨੇ ਸੀ ਬੜਾ ਸਤਾਇਆ
ਦੂਜਾ ਸਤਵੰਤੀ ਝੇੜਾ ਪਾਇਆ,
ਰਹੇ ਮਨ ਵਿਚ ਇਹ ਸੋਚਦਾ ।
ਮੈਥੋਂ ਕਿਵੇਂ ਮਿਲਿਆ ਜਾਵੇ...

ਦਰਸ਼ਨ ਕਰਸਾਂ ਜਾ ਜ਼ਰੂਰ,
ਮਨ ਹੋਸੀ ਮਿਲ ਭਰਪੂਰ,
ਭਾਵੇਂ ਪੈਂਦਾ ਹੋਵੇ ਕਿੰਨੀ ਦੂਰ,
ਦਿਲ ਵਿਚ ਇੰਜ ਸੋਚਦਾ । ਮੈਥੋਂ ਕਿਵੇਂ...

ਕੀ ਤੋਹਫ਼ਾ ਮੈਂ ਲੈ ਜਾਵਾਂ,
ਕਿੱਦਾਂ ਮੂੰਹ ਜਾ ਦਿਖਾਵਾਂ
ਅੱਜ ਬੈਠਾ ਹਾਂ ਨਿਥਾਵਾਂ,
ਮਨ ਮਿਲਣ ਤੇ ਮੇਰਾ ਲੋਚਦਾ । ਮੈਥੋਂ ਕਿਵੇਂ...

ਦਿਲ ਭਾਵੇਂ ਨਹੀਂ ਗ਼ਰੀਬ,
ਦੱਸ ਕਿਵੇਂ ਜਾਵਾਂਗਾ ਕਰੀਬ
ਭਗਵਾਨ ਦੀ ਮਹਿਮਾ ਅਜੀਬ,
ਦਿਲ ਵਿਚ ਬੈਠਾ ਸੋਚਦਾ । ਮੈਥੋਂ ਕਿਵੇਂ...

ਰੱਖ ਦਰਸ਼ਨਾਂ ਦੀ ਆਸ,
ਜ਼ਰੂਰੀ ਜਾਵਾਂਗਾ ਭਗਵਾਨ ਪਾਸ,
ਸਚੇ ਦਿਲੋਂ 'ਅਨਪੜ੍ਹ' ਕਰੇਂ ਅਰਦਾਸ,
ਚੌਵੀ ਘੰਟੇ ਮਨ ਪਿਆ ਤੇਰਾ ਲੋਚਦਾ । ਮੈਥੋਂ ਕਿਵੇਂ...

ਭਾਗਵੰਤੀ ਮੁੱਠੀ ਚਾਵਲ ਪਾਏ,
ਜੀਹਨੂੰ ਬੈਠਾ ਸੀ ਲੁਕਾਏ,
ਸ਼ਰਮ ਦਿਲ ਵਿਚ ਪਿਆ ਖਾਏ,
ਨੀਵੀਂ ਪਾਈ ਇੰਜ ਸੋਚਦਾ ।

ਸੁਦਾਮਾ ਭਗਵਾਨ ਪਾਸ ਜਾਵੇ,
ਦਿਲ ਵਿਚ ਇੰਜ ਸੋਚਦਾ ।
ਮੈਥੋਂ ਕਿਵੇਂ ਮਿਲਿਆ ਜਾਵੇ,
ਮਨ ਪਿਆ ਮੇਰਾ ਲੋਚਦਾ ।

## ਸੁਦਾਮਾ ਭਗਤ

ਹੱਥ ਜੋੜ ਭਗਵਾਨ ਪਾਸ ਜਾਏ,
ਦਿਲੋਂ ਬੜਾ ਸ਼ਰਮਾਏ, ਮੰਗੇ ਆਗਿਆ ।

ਮੇਹਰ ਕਰੋ ਮੇਰੇ ਸਾਈਆਂ,
ਮੈਂ ਆ ਮਨੋ ਕਾਮਨਾਂ ਪਾਈਆਂ
ਤਰ ਜਾਣਗੇ ਜਿਨ੍ਹਾਂ ਪ੍ਰੀਤਾਂ ਲਾਈਆ,
ਹੱਥ ਜੋੜ ਜੋੜ ਮੰਗੇ ਆਗਿਆ ।

ਬੜਾ ਦਿਲ ਵਿਚ ਸ਼ਰਮਾਏ,
ਭਗਵਾਨ ਐਨੇ ਖ਼ੁਸ਼ੀ ਵਿਚ ਆਏ,
ਬੀਆਬਾਨ ਵਿਚ ਦਿਤਾ ਬਿਠਾਏ,
ਦਿਲ ਦੀਆਂ ਆ ਮੁਰਾਦਾਂ ਪਾ ਗਿਆ ।
ਹੱਥ ਜੋੜ ਭਗਵਾਨ ਪਾਸ ਜਾਏ...

ਜਦੋਂ ਤੱਕਿਆ ਘਰਾਂ ਵੱਲ ਆ ਕੇ,
ਹੈਰਾਨ ਰਹਿ ਗਿਆ ਮਹੱਲਾਂ ਵਿਚ ਜਾ ਕੇ
ਚਾਰ ਚੁਫੇਰੇ ਤੱਕ ਇੰਜ ਮੁਸਕਾਏ,
ਕੌਣ ਝੋਂਪੜੀ ਮੇਰੀ ਢਾ ਗਿਆ ।

ਦੇਖੀ ਤੇਰੀ ਲੀਲ੍ਹਾ ਅਜਬ ਨਿਆਰੀ,
ਜੀਹਨੇ ਮਹਿਲਾਂ ਦੀ ਕੀਤੀ ਉਸਾਰੀ

ਕਿਥੇ ਦੇਖਾਂ ਸਤਵੰਤੀ ਨਾਰੀ,
ਇਥੇ ਭੁੱਲ ਕੇ ਜੀ ਆ ਗਿਆ ।
ਹੱਥ ਜੋੜ ਭਗਵਾਨ ਪਾਸ ਜਾਏ...

ਬੱਚੇ ਖੇਡਦੇ ਜਦੋਂ ਨਜ਼ਰੀਂ ਆਏ,
ਤੱਕ ਤੱਕ ਬੜਾ ਮੁਸਕਾਏ,
ਖ਼ੁਸ਼ੀ ਖ਼ੁਸ਼ੀ ਮਹਿਲ ਦਿਖਾਏ,
ਕੋਣ ਐਸੇ ਸੁੰਦਰ ਬਣਾ ਗਿਆ ?

ਜਾ ਪਲੰਘ ਉਪਰ ਬਿਠਾਂਵਦੇ,
ਸਾਰੀ ਵਾਰਤਾ ਇੰਜ ਸੁਣਾਂਵਦੇ
ਸੇਵਾ ਰੱਜ ਰੱਜ ਉਹ ਕਮਾਂਵਦੇ,
ਝੌਂਪੜੀ ਦਾ ਭਗਵਾਨ ਬਣਾ ਗਿਆ ।

'ਅਨਪੜ੍ਹ' ਇੰਜ ਸ਼ੋਰ ਮਚਾਵੇ,
ਸੱਚੇ ਦਿਲੋਂ ਜੋ ਰੱਬ ਨੂੰ ਧਿਆਵੇ,
ਐਸੇ ਮਹਿਲ ਭਗਵਾਨ ਬਣਾਵੇ,
ਜਿਹੜਾ ਜਾਨ ਸੁੱਖਾਂ ਵਿਚ ਪਾ ਗਿਆ ।
ਹੱਥ ਜੋੜ ਭਗਵਾਨ ਪਾਸ ਜਾਏ,
ਦਿਲੋਂ ਬੜਾ ਸ਼ਰਮਾਏ, ਮੰਗੇ ਆਗਿਆ ।

## ਸੁਦਾਮਾ ਭਗਤ

ਸੁਦਾਮਾ ਦਰਬਾਰ ਵਿਚ ਬੈਠੇ ਦਿਲੋਂ ਸੰਗ ਸੰਗ ਕੇ,
ਭਗਵਾਨ ਵਸਤੂ ਖਾਵਣ ਭਗਤ ਕੋਲੋਂ ਮੰਗ ਮੰਗ ਕੇ।
ਕੀ ਦੇਖਦਾ ਪ੍ਰਭੂ ਦੀ ਮਾਇਆ, ਭਗਤ ਨੂੰ ਸਿੰਘਾਸਨ ਤੇ ਬਿਠਾਇਆ।
ਉਹਦੀ ਬਦਲ ਦਿਤੀ ਕਾਇਆ,
ਦੁਸ਼ਾਲੇ ਰੰਗ ਰੰਗ ਕੇ ਸੁਦਾਮਾ ਦਰਬਾਰ ਵਿਚ ਬੈਠੇ...

ਭਗਤ ਤੱਕ ਹੋਇਆ ਸੀ ਹੈਰਾਨ,
ਆਪਣੀ ਕੌਣ ਕਰੇਂਦਾ ਏ ਪਛਾਣ ?
ਸਭ ਤੋਂ ਉੱਚਾ ਜੀਹਦਾ ਸਥਾਨ, ਦੇਖੋ ਵਸਤੂ ਖਾਵਣ ਮੰਗ ਮੰਗ ਕੇ।
ਸੁਦਾਮਾ ਦਰਬਾਰ ਵਿਚ ਬੈਠੇ...

ਦਿਲ ਦੀ ਖ਼ਾਹਸ਼ ਹੋਈ ਪੂਰੀ, ਭਗਤ ਬੈਠਾ ਭਗਵਾਨ ਦੀ ਹਜ਼ੂਰੀ
ਭੁੱਲ ਬੈਠਾ ਦਿਲਾਂ ਦੀ ਮਜਬੂਰੀ,
ਕੋਲੋਂ ਭਗਵਾਨ ਜਾਵਣ ਲੰਘ ਲੰਘ ਕੇ।
ਸੁਦਾਮਾ ਦਰਬਾਰ ਵਿਚ ਬੈਠੇ...

ਘਰ ਜਾਣ ਦੀ ਆਗਿਆ ਲੋੜੇ, ਭਗਵਾਨ ਕਹਿਣ ਰਹੋ ਦਿਨ ਥੋੜ੍ਹੇ,
ਪਏ ਮੁੱਦਤਾਂ ਦੇ ਸੀ ਵਿਛੋੜੇ, ਨਦੀ ਨਾਲੇ ਤੁਸੀਂ ਆਏ, ਲੰਘ ਲੰਘ ਕੇ।
ਸੁਦਾਮਾ ਦਰਾਬਰ ਵਿਚ ਬੈਠੇ...

ਵਾਪਸੀ ਦੀ ਭਗਤ ਨੇ ਕਰ ਲਈ ਤਿਆਰੀ,
ਦੂਰ ਤਾਈਂ ਆਏ ਕ੍ਰਿਸ਼ਨ ਮੁਰਾਰੀ
ਦੁਨੀਆ ਹੈਰਾਨ ਹੋਈ ਤੱਕ ਸਾਰੀ, ਨਾਲ ਚਲੇ ਸੰਗ ਸੰਗ ਕੇ।
ਭਗਵਾਨ ਵਸਤੂ ਖਾਵਣ ਭਗਤ ਕੋਲੋਂ ਮੰਗ ਮੰਗ ਕੇ।

## ਮੀਰਾਂ ਬਾਈ

ਜ਼ਹਿਰ ਭਰ ਕੇ ਪਿਆਲਾ ਪੀ ਲਈ,
ਖ਼ੁਮਾਰੀ ਚੜ੍ਹੀ ਤੇਰੇ ਨਾਮ ਦੀ ।
ਐਸੀ ਰੰਗ ਵਿਚ ਵੈਰਾਗਨ ਹੋ ਗਈ,
ਸਮਾਧੀ ਲਗੀ ਸਚੇ ਨਾਮ ਦੀ ।

ਤੂੰ ਰਾਖਾ ਸਭਨੀ ਥਾਈਂ,
ਅੰਮ੍ਰਿਤ ਕਰ ਕੇ ਜ਼ਹਿਰ ਪਿਲਾਈਂ ।
ਬਲਦੀ ਅੱਗ ਵਿਚੋਂ ਆਣ ਬਚਾਈਂ,
ਇਹ ਦੇਹੀ ਨਹੀਉਂ ਕਿਸੇ ਕਾਮ ਦੀ ।
ਜ਼ਹਿਰ ਭਰ ਕੇ ਪਿਆਲਾ...

ਤੇਰੇ ਵਿਚ ਸ਼ਕਤੀ ਬੜੀ ਭਾਰੀ,
ਸਭ ਥਾਈਂ ਕਲਾ ਦਿਖਾਈ ਜ਼ਾਹਰੀ ।
ਸਦਾ ਰਾਖਾ ਸ਼ਾਮ ਮੁਰਾਰੀ,
ਅੱਖੀਂ ਦੇਖੀ ਚਰਚਾ ਸੁੰਦਰ ਸ਼ਾਮ ਦੀ ।
ਜ਼ਹਿਰ ਭਰ ਕੇ ਪਿਆਲਾ...

ਪ੍ਰਹਿਲਾਦ ਭਗਤ ਨੂੰ ਤੈਂ ਤਾਰਿਆ,
ਹਰਨਾਖ਼ਸ਼ ਦੁਸ਼ਟ ਤਾਈਂ ਆ ਮਾਰਿਆ
ਜਗ ਵਿਚੋਂ ਰੂਪ ਵੱਖਰਾ ਧਾਰਿਆ,
ਮੈਂ ਗਲਾਸੀ ਪੀਵਾਂ ਜ਼ਾਮ ਦੀ ।
ਜ਼ਹਿਰ ਭਰ ਕੇ ਪਿਆਲਾ...

ਸੁਦਾਮੇ ਦਾ ਬੇੜਾ ਕੀਤਾ ਪਾਰ ਸੀ,
ਜ਼ੀਹਨੂੰ ਨਾਮ ਦੀ ਚੜ੍ਹੀ ਖ਼ੁਮਾਰ ਸੀ,
ਜੀਹਦੇ ਘਰ ਲੱਗੀ ਗੁਲਜ਼ਾਰ ਸੀ,
ਐਸੀ ਸਮਾਧੀ ਲਾਵਾਂ ਸੱਚੇ ਨਾਮ ਦੀ ।
ਜ਼ਹਿਰ ਭਰ ਕੇ ਪਿਆਲਾ...

'ਅਨਪੜ੍ਹ' ਸੁਣ ਹੋਇਆ ਲਾਚਾਰ ਸੀ,
ਜਿਹੜਾ ਸਮਝ ਨਾ ਸਕਿਆ ਸਾਰ ਸੀ ।
ਉਹਨੂੰ ਜ਼ਹਿਰ ਵਿਚੋਂ ਮਿਲਿਆ ਪਿਆਰ ਸੀ,
ਦੇਖੀ ਸੱਚੀ ਕਮਾਈ ਤੇਰੇ ਨਾਮ ਦੀ ।

ਜ਼ਹਿਰ ਭਰ ਕੇ ਪਿਆਲਾ ਪੀ ਲਈ,
ਖ਼ੁਮਾਰੀ ਚੜ੍ਹੀ ਤੇਰੇ ਨਾਮ ਦੀ ।
ਐਸੀ ਰੰਗ ਵਿਚ ਵੈਰਾਗਨ ਹੋ ਗਈ,
ਸਮਾਧੀ ਲਗੀ ਸੱਚੇ ਨਾਮ ਦੀ ।

## ਮੀਰਾਂ ਬਾਈ

ਮੀਰਾਂ ਹੱਥ ਜੋੜ ਕਰੇ ਅਰਜ਼ੋਈ,
ਮੇਰੀ ਫ਼ਰਿਆਦ ਸੁਣੇ ਨਾ ਕੋਈ।

ਅੱਜ ਐਸੀ ਕਲਾ ਦਿਖਾ ਦੇ, ਸਭ ਝਗੜੇ ਦੁਖ ਮਿਟਾ ਦੇ,
ਆ ਮਿਹਰ ਦਿਲਾਂ ਵਿਚ ਪਾ ਦੇ,
ਜਿਹੜੀ ਰੱਖਣ ਮਨ 'ਚ ਪਰੋਈ।
ਮੀਰਾਂ ਹੱਥ ਜੋੜ...

ਊਚ ਨੀਚ ਨੇ ਦੁਨੀਆ ਮਾਰੀ,
ਗੱਲਾਂ ਸੁਣ ਸੁਣ ਕੇ ਮੈਂ ਹਾਰੀ।
ਆਪਣੀ ਕਲਾ ਦਿਖਾ ਦੇ ਜ਼ਾਹਰੀ,
ਬੜੀ ਰੱਖੀ ਅੰਦਰ ਲਕੋਈ।
ਮੀਰਾਂ ਹੱਥ ਜੋੜ...

ਸੁੱਖ ਸ਼ਾਂਤੀ ਘਰੀਂ ਲੈ ਆਵੇ,
ਸਭ ਨੂੰ ਸਿੱਧੇ ਰਸਤੇ ਪਾਵੇ,
ਇਕ ਖ਼ੁਸ਼ੀਆਂ ਦਾ ਮੀਂਹ ਬਰਸਾਵੇ,
ਜਿਹੜੇ ਜਾਵਣ ਸਾਰੇ ਨਹਾਈ।
ਮੀਰਾਂ ਹੱਥ ਜੋੜ...

ਤੇਰੇ ਬਚਨ ਕਦੀ ਨਾ ਭੁਲਾਵਾਂ,
ਦਰਸ਼ਨ ਨਿੱਤ ਖੁਲ੍ਹੇ ਮੈਂ ਪਾਵਾਂ।

ਤੈਥੋਂ ਕੁਰਬਾਨ ਪ੍ਰਭੂ ਮੈਂ ਜਾਵਾਂ,
ਤੂੰ ਮਨ ਦਾ ਮੇਰਾ ਮਾਹੀ।
ਮੀਰਾਂ ਹੱਥ ਜੋੜ...

ਤੇਰੀ ਧੂੜ ਮੱਥੇ ਮੈਂ ਲਾਵਾਂ,
ਆਪਣਾ ਮਨ ਪਵਿੱਤਰ ਬਣਾਵਾਂ,
ਦਿਨੇ ਰਾਤੀਂ ਤੈਨੂੰ ਧਿਆਵਾਂ,
ਤੇਰੀ ਅਰਦਾਸ ਕਰੇਂਦੀ ਮੀਰਾਂ ਬਾਈ।
ਮੀਰਾਂ ਹੱਥ ਜੋੜ...

ਮੈਨੂੰ ਦਰਸ਼ਨ ਦਿਓ ਭਗਵਾਨ ਆਏ,
ਦੁਨੀਆ ਜ਼ੁਲਮ ਬੜੇ ਕਮਾਏ।
ਤੇਰੇ ਬਿਨਾਂ ਕੌਣ ਇਹਨੂੰ ਸਮਝਾਏ,
'ਅਨਪੜ੍ਹ' ਦੀ ਪੇਸ਼ ਕੋਈ ਨਾ ਜਾਏ।

ਮੀਰਾਂ ਹੱਥ ਜੋੜ ਕਰੇ ਅਰਜ਼ੋਈ,
ਮੇਰੀ ਫ਼ਰਿਆਦ ਸੁਣੇ ਨਾ ਕੋਈ।

## ਫ਼ਰਿਆਦ

ਮੇਰੀ ਸੁਣੀ ਫ਼ਰਿਆਦ,
ਨਿਤ ਕਰਾਂ ਤੈਨੂੰ ਯਾਦ, ਬੰਸੀ ਵਜਾਣ ਵਾਲਿਆ,
ਰਖੀ ਸਭ ਦੀ ਤੂੰ ਲਾਜ, ਗਊਆਂ ਦੇ ਚਰਾਣ ਵਾਲਿਆਂ ।

ਤੇਰੇ ਹੱਥ ਜੋੜ ਵਾਸਤੇ ਪਾਵਾਂ,
ਸੱਚੇ ਦਿਲੋਂ ਤੇਰੀ ਆਰਤੀ ਗਾਵਾਂ,
ਮੈਨੂੰ ਸਿਧੀਆਂ ਦਿਖਾ ਦੇ ਰਾਹਵਾਂ,
ਸੁਦਰਸ਼ਨ ਚੱਕਰ ਚਲਾਣ ਵਾਲਿਆ ।
ਮੇਰੀ ਸੁਣੀ ਫ਼ਰਿਆਦ...

ਤੇਰੇ ਕਾਗ ਨਿੱਤ ਉਡਾਵਾਂ,
ਤੇਰਾ ਦੇਖਾਂ ਕਿਤੇ ਪਰਛਾਵਾਂ,
ਹਾਏ ਡੁਬਦੀ ਮੈਂ ਤਰ ਜਾਵਾਂ,
ਸਾਗ ਬਿਦਰ ਘਰ ਖਾਣ ਵਾਲਿਆ ।
ਮੇਰੀ ਸੁਣੀ ਫ਼ਰਿਆਦ...

ਦਰੋਪਦੀ ਲਾਜ ਰੱਖ ਦਿਖਾਈ,
ਸਭਾ ਵਿਚ ਜਿਹੜੀ ਸੀ ਬੁਲਾਈ ।
ਤੇਰੀ ਰੱਜ ਰੱਜ ਕਰਾਂ ਵਡਿਆਈ,
ਸਿਰ ਤੇ ਹੱਥ ਟਿਕਾਣ ਵਾਲਿਆ ।
ਮੇਰੀ ਸੁਣੀ ਫ਼ਰਿਆਦ...

ਜਮਨਾ ਦੀ ਯਾਦ ਕਰੇਂਦੀ ਧਾਰਾ,
ਜੀਹਨੇ ਲੁਟਿਆ ਤੇਰਾ ਨਜ਼ਾਰਾ,
'ਅਨਪੜ੍ਹ' ਨੂੰ ਕਰ ਜਾ ਕਿਤੇ ਇਸ਼ਾਰਾ,
ਮੁਕਟ ਸਜਾਣ ਵਾਲਿਆ।
ਮੇਰੀ ਸੁਣੀਂ ਫ਼ਰਿਆਦ...

ਸਭ ਦੀ ਲਾਜ ਆ ਬਚਾਈ,
ਮੀਰਾ ਵਾਂਗਰਾਂ ਰਹੀ ਯਾਦ ਸਤਾਈ,
ਪ੍ਰਹਿਲਾਦ ਨੂੰ ਕਿਵੇਂ ਦਿਤੀ ਦਿਖਾਈ,
ਤੱਤੇ ਥੰਮ੍ਹ ਤੋਂ ਬਚਾਣ ਵਾਲਿਆ।

ਮੇਰੀ ਸੁਣੀਂ ਫ਼ਰਿਆਦ,
ਨਿੱਤ ਕਰਾਂ ਤੈਨੂੰ ਯਾਦ, ਬੰਸੀ ਵਜਾਣ ਵਾਲਿਆ।
ਰਖੀਂ ਸਭ ਦੀ ਤੂੰ ਲਾਜ, ਗਊਆਂ ਦੇ ਚਰਾਣ ਵਾਲਿਆ।

## ਭੀਲਣੀ

ਅੱਜ ਮੇਰੇ ਭਗਵਾਨ ਆਵਣਾ,
ਉਹ ਜਾਣਗੇ ਵਸਤੂ ਖਾ ਕੇ ।

ਜੂਠੇ ਬੇਰ ਭੀਲਣੀ ਦੇ ਖਾਧੇ,
ਭਗਵਾਨ ਸੱਚੇ ਚਲ ਆ ਕੇ ।
ਵਿਚੋਂ ਅੰਮ੍ਰਿਤ ਰਸ ਪਾਇਆ,
ਜਦੋਂ ਦੇਖੇ ਮੁਖ ਲਾ ਕੇ । ਅੱਜ ਮੇਰੇ ਭਗਵਾਨ...

ਵਿਚਾਰੀ ਪਿਆਰ ਨਾਲ ਫਲ ਤੋੜੇ,
ਕੰਡਿਆਂ ਨੂੰ ਇੰਜ ਪਿਛੇ ਮੋੜੇ ।
ਸਚੀ ਪ੍ਰੀਤ ਹਰੀ ਨਾਲ ਜੋੜੇ,
ਮੈਂ ਰਾਹ ਦੇਖਾਂ ਛੇਤੀ ਜਾ ਕੇ । ਅੱਜ ਮੇਰੇ ਭਗਵਾਨ...

ਪਹਿਲਾਂ ਖਾ ਖਾ ਦੇਖੇ ਸਾਰੇ,
ਜਿਹੜੇ ਦਿਲ ਨੂੰ ਲੱਗੇ ਪਿਆਰੇ ।
ਕਢੀ ਜਾਵੇ ਨਾਲੋ ਨਾਲ ਕਿਨਾਰੇ,
ਲੈ ਆਈ ਝੋਲੀ ਵਿਚ ਪਾ ਕੇ । ਅੱਜ ਮੇਰੇ ਭਗਵਾਨ...

ਦਿਲ ਵਿਚ ਖ਼ੁਸ਼ੀ ਬੜੀ ਆਈ,
ਯਾਦ ਭਗਵਾਨ ਦੀ ਰਹੀ ਸਤਾਈ ।
ਮੁਖੋਂ ਰਾਮ ਨਾਮ ਜਾਵੇ ਗਾਈ,
ਮੁੜ ਨਾ ਜਾਣ ਘਰੋਂ ਆ ਕੇ । ਅੱਜ ਮੇਰੇ ਭਗਵਾਨ...

ਹੋਰ ਚੀਜ਼ ਨਹੀਉਂ ਕੋਈ ਨੇੜੇ,
ਬੜੇ ਜੰਗਲਾਂ ਵਿਚ ਕਢੇ ਗੇੜੇ।
ਭਗਵਾਨ ਆਉਣਗੇ ਰਸਤੇ ਕਿਹੜੇ,
ਮੂਹਰੇ ਖੜ੍ਹੀ ਹੋਵਾਂ ਜਾ ਕੇ। ਅੱਜ ਮੇਰੇ ਭਗਵਾਨ...

ਕੀ ਤੱਕਿਆ ਮਨ ਭਰ ਆਇਆ,
ਥਾਉਂ ਥਾਈਂ ਹੋਈ ਠੰਡੀ ਛਾਇਆ।
ਚਰਨ ਭਗਵਾਨ ਜਦੋਂ ਪਾਇਆ,
'ਅਨਪੜ੍ਹ' ਚਰਨ ਧੋ ਪੀਵੇ ਘਰ ਜਾ ਕੇ। ਅੱਜ ਮੇਰੇ ਭਗਵਾਨ...

ਦਿਲ ਵਿਚ ਖ਼ੁਸ਼ੀ ਐਸੀ ਆਈ,
ਘਰ ਵਸਤੂ ਦਿਸੇ ਨਾ ਕਾਈ।
ਝੋਲੀ ਨੂੰ ਫਿਰੇ ਉਹ ਲੁਕਾਈ,
ਭਗਵਾਨ ਪੁੱਛਿਆ ਨੇੜੇ ਆ ਕੇ। ਅੱਜ ਮੇਰੇ ਭਗਵਾਨ...

ਪੁਤਰੀ ਝੋਲੀ ਵਿਚ ਜੋ ਪਾਇਆ,
ਫੜਾ ਲਿਆ ਕੇ।
ਅਸੀਂ ਜਾਣਾ ਬੇਰ ਤੇਰੇ ਖਾ ਕੇ।

ਅੱਜ ਮੇਰੇ ਭਗਵਾਨ ਆਵਣਾ,
ਉਹ ਜਾਣਗੇ ਵਸਤੂ ਖਾ ਕੇ।

## ਜੈ ਦੁਰਗੇ

ਜੈ ਦੁਰਗੇ ਮਈਆ, ਸੁਖੀ ਰੱਖੀਂ ਭਈਆ,
ਤੈਨੂੰ ਹੱਥ ਜੋੜ ਸੁਣਾਵਾਂ ਮੈਂ
ਖ਼ੁਸ਼ੀਆਂ ਘਰ ਘਰ ਦੇਵੀਂ ਸਾਰੇ,
ਤੇਰੀ ਨਿੱਤ ਜੋਤ ਜਗਾਵਾਂ ਮੈਂ ।

ਜੋ ਚਲ ਆਇਆ ਤੇਰੇ ਦਰ ਤੇ,
ਸਭ ਦੀ ਝੋਲੀ ਮਈਆ ਭਰ ਦੇ ।
ਦਿਲਾਂ ਵਿਚ ਪਿਆਰ ਐਸਾ ਭਰ ਦੇ,
ਤੈਨੂੰ ਇੰਜ ਬੋਲ ਸੁਣਾਵਾਂ ਮੈਂ । ਜੈ ਦੁਰਗੇ...

ਤੇਰੇ ਘਰ ਮਈਆ ਤੋਟ ਨਾ ਕਾਈ,
ਜੋ ਦੁਆਰੇ ਚਲ ਸੰਗਤ ਆਈ ।
ਸਭ ਦੀ ਕਰੀਂ ਤੂੰ ਸੁਣਵਾਈ,
ਤੈਨੂੰ ਨਿਤ ਸੀਸ ਨਿਵਾਵਾਂ ਮੈਂ । ਜੈ ਦੁਰਗੇ...

ਸਭ ਥਾਈਂ ਜ਼ਾਹਰੀ ਹੋ ਦਿਖਾਵੇਂ,
ਆਪਣਿਆਂ ਭਗਤਾਂ ਨੂੰ ਹੱਥ ਦੇ ਬਚਾਵੇਂ ।
ਸਦਾ ਖ਼ੁਸ਼ੀਆਂ ਦੇ ਮੀਂਹ ਬਰਸਾਵੇਂ,
ਠੰਡੀਆਂ ਦੇਖਾਂ ਤੇਰੀਆਂ ਛਾਵਾਂ ਮੈਂ । ਜੈ ਦੁਰਗੇ...

ਖ਼ੁਸ਼ੀ ਖ਼ੁਸ਼ੀ ਤੇਰਾ ਨਾਮ ਧਿਆਇਆ,
ਸੁਖ ਸ਼ਾਂਤੀ ਰਖੀਂ, ਸੁਖੀ ਰਖੀਂ ਕਾਇਆ ।
ਹਾਜ਼ਰੀ ਲਾਵੀਂ ਜਿਨ੍ਹਾਂ ਪੜ੍ਹ ਸੁਣਾਇਆ,
ਤੇਰੀ ਸੱਚੇ ਦਿਲੋਂ ਆਰਤੀ ਗਾਵਾਂ ਮੈਂ । ਜੈ ਦੁਰਗੇ...

'ਅਨਪੜ੍ਹ' ਹੱਥ ਜੋੜ ਤੈਨੂੰ ਧਿਆਵੇ,
ਤੇਰੀਆਂ ਭੇਟਾਂ ਨਿੱਤ ਦਿਲੋਂ ਗਾਵੇ ।
ਤੇਰੇ ਦਰੋਂ ਖ਼ਾਲੀ ਨਾ ਜਾਵੇ,
ਝੋਲੀਆਂ ਭਰ ਭਰ ਕੇ ਲੈ ਜਾਵਾਂ ਮੈਂ । ਜੈ ਦੁਰਗੇ...

ਪੁੱਤਰਾਂ ਦੀ ਦੇਵੀਂ ਸਭ ਨੂੰ ਜੋੜੀ,
ਭੈਣ ਗਾਵੇ ਵੀਰੇ ਦੀ ਘੋੜੀ ।
ਮਾਇਆ ਵੀ ਹੋਵੇ ਬਹੁਤੀ ਥੋੜ੍ਹੀ,
ਤੇਰਾ ਕੀਤਾ ਕਦੀ ਨਾ ਭੁਲਾਵਾਂ ਮੈਂ । ਜੈ ਦੁਰਗੇ...

ਜੈ ਦੁਰਗੇ ਮਈਆ, ਸੁਖੀ ਰਖੀਂ ਭਈਆ,
ਤੈਨੂੰ ਹੱਥ ਜੋੜ ਸੁਣਾਵਾਂ ਮੈਂ ।
ਖ਼ੁਸ਼ੀਆਂ ਘਰ ਘਰ ਦੇਵੀਂ ਸਾਰੇ,
ਤੇਰੀ ਨਿੱਤ ਜੋਤ ਜਗਾਵਾਂ ਮੈਂ ।

## ਗੁਰੂ ਅਰਜਨ ਦੇਵ

ਗੁਰੂ ਤੇਰੀ ਕੁਰਬਾਨੀ ਤੋਂ, ਸਦਕੇ ਜਾਂਦੇ ਹਾਂ,
ਤੁਸੀਂ ਪੰਥ ਨੂੰ ਉਚਾ ਕਰ ਗਏ,
ਅਸੀਂ ਸੀਸ ਨਿਵਾਂਦੇ ਹਾਂ। ਤੁਸੀਂ ਪੰਥ ਨੂੰ...

ਗੁਰਾਂ ਕਸ਼ਟ ਉਠਾਇਆ ਏ, ਇਹ ਦਿਨ ਨਹੀਂ ਭੁਲਦਾ,
ਸਾਡੇ ਲੂੰ ਲੂੰ ਸਮਾਇਆ ਏ, ਇਹ ਦਿਨ ਨਹੀਂ ਭੁਲਦਾ,
ਗੁਰਾਂ ਕਸ਼ਟ ਉਠਾਇਆ ਏ, ਸ਼ਹੀਦੀਆਂ ਪਾ ਗਏ ਨੇ,
ਸੱਚ ਕਰ ਕੇ ਦਿਖਾਇਆ ਏ, ਸ਼ਹੀਦੀਆਂ ਪਾ ਗਏ ਨੇ,
ਗੁਰਾਂ ਕਸ਼ਟ ਉਠਾਇਆ ਏ, ਮੀਆਂ ਮੀਰ ਤੱਕ ਤੱਕ ਕੇ,
ਏਦਾਂ ਕੁਰਲਾਇਆ ਏ, ਮੀਆਂ ਮੀਰ ਤੱਕ ਤੱਕ ਕੇ।

ਗੁਰਬਾਣੀ ਪੜ੍ਹ ਸਰੂਰ ਮਿਲੇ, ਕਸ਼ਟ ਭਾਵੇਂ ਕਿੰਨਾ ਝੱਲਿਆ,
ਫਿਰ ਵੀ ਚਿਹਰੇ ਤੇ ਨੂਰ ਦਿਸੇ,
ਕਸ਼ਟ ਭਾਵੇਂ ਕਿੰਨਾ ਝੱਲਿਆ,
ਗੁਰੂ ਤੇਰੇ ਚੋਜ ਨਿਆਰੇ ਨੇ, ਪੰਥ ਨੂੰ ਪੱਕਾ ਕਰ ਕੇ,
ਆਪ ਗਏ ਰਾਵੀ ਕਿਨਾਰੇ ਨੇ, ਪੰਥ ਨੂੰ ਪੱਕਾ ਕਰ ਕੇ,
ਗੁਰਾਂ ਪੰਥ ਨੂੰ ਪਿਆਰ ਜਤਲਾਏ ਨੇ,
ਤੇਰੀ ਕੁਰਬਾਨੀ ਸੁਣ ਕੇ,
'ਅਨਪੜ੍ਹ' ਦੀਆਂ ਅੱਖਾਂ ਵਿਚੋਂ ਅਥਰੂ ਆਏ ਨੇ,
ਤੇਰੀ ਕੁਰਬਾਨੀ ਸੁਣ ਕੇ...

ਗੁਰਾਂ ਗੁਰਬਾਣੀ ਫ਼ਰਮਾਈ ਏ,
ਤਰ ਜਾਣਾ ਉਹਨਾਂ ਨੇ,
ਜਿਨ੍ਹਾਂ ਪ੍ਰੀਤ ਹਰੀ ਨਾਲ ਲਾਈ ਏ,
ਤਰ ਜਾਣਾ ਉਹਨਾਂ ਨੇ।
ਗੁਰੂ ਤੇਰੀ ਕੁਰਬਾਨੀ ਤੋਂ ਸਦਕੇ ਜਾਂਦੇ ਹਾਂ,
ਤੁਸੀਂ ਪੰਥ ਨੂੰ ਉੱਚਾ ਕਰ ਗਏ,
ਅਸੀਂ ਸੀਸ ਨਿਵਾਂਦੇ ਹਾਂ,
ਤੁਸੀਂ ਪੰਥ ਨੂੰ ਉੱਚਾ ਕਰ ਗਏ।

## ਗੁਰੂ ਅਰਜਨ ਦੇਵ

ਗੁਰੂ ਤੇਰੀ ਕੁਰਬਾਨੀ ਤੋਂ ਸਦਕੇ ਜਾਂਦੇ ਹਾਂ,
ਤੁਸੀਂ ਪੰਥ ਨੂੰ ਉੱਚਾ ਕਰ ਗਏ ।
ਅਸੀਂ ਸੀਸ ਨਿਵਾਂਦੇ ਹਾਂ, ਤੁਸੀਂ ਪੰਥ ਨੂੰ ਉੱਚਾ ਕਰ ਗਏ ।

ਗੁਰਾਂ ਪਿਆਰ ਦਰਸਾਇਆ ਏ, ਭਾਈ ਲਾਲੋ ਵਰਗੇ ਸੰਤ ਬਣੋ,
ਜਿਨ੍ਹਾਂ ਹਰੀ ਨੂੰ ਪਾਇਆ ਏ, ਭਾਈ ਲਾਲੋ ਵਰਗੇ ਸੰਤ ਬਣੋ,
ਗੁਰਾਂ ਇੰਜ ਫ਼ਰਮਾਇਆ ਏ, ਆ ਝੋਲੀਆਂ ਭਰੋ ਸਾਰੇ,
ਜੋ ਗੁਰੂ ਘਰ ਆਇਆ ਏ, ਆ ਝੋਲੀਆਂ ਭਰੋ ਸਾਰੇ ।
ਹੱਥ ਜੋੜ ਸੀਸ ਨਿਵਾਇਆ ਕਰੋ, ਸਾਰੇ ਜੀ ਇਕ ਹੋ ਕੇ,
ਤਨੋਂ ਮਨੋਂ ਸੇਵਾ ਕਮਾਇਆ ਕਰੋ, ਸਾਰੇ ਜੀ ਇਕ ਹੋ ਕੇ ।
ਹੱਥ ਜੋੜ ਸੀਸ ਨਿਵਾਇਆ ਕਰੋ, ਇਥੇ ਮਾਣ ਵਿਚ ਨਾ ਆਓ,
ਆਪਣੀ ਭੁੱਲ ਬਖ਼ਸ਼ਾਇਆ ਕਰੋ, ਇਥੇ ਮਾਣ ਵਿਚ ਨਾ ਆਓ,
ਉਠਣ ਦਾ ਅੰਮ੍ਰਿਤ ਵੇਲਾ ਏ, ਨਾਮ ਜੀ ਜਪਿਆ ਕਰੋ,
'ਅਨਪੜ੍ਹ' ਚਾਰ ਦਿਨ ਦਾ ਮੇਲਾ ਏ, ਨਾਮ ਜੀ ਜਪਿਆ ਕਰੋ ।
ਪੰਥ ਨੂੰ ਉਪਰ ਉਠਾਉਣਾ ਏਂ, ਸਚੇ ਦਿਲੋਂ ਮਿਲ ਸਾਰੇ,
ਹਰ ਗੁਰਪੁਰਬ ਮਨਾਉਣਾ ਏਂ, ਜੀ ਸੱਚੇ ਦਿਲੋਂ ਮਿਲ ਸਾਰੇ ।

ਗੁਰੂ ਤੇਰੀ ਕੁਰਬਾਨੀ ਤੋਂ ਸਦਕੇ ਜਾਂਦੇ ਹਾਂ,
ਤੁਸੀਂ ਪੰਥ ਨੂੰ ਉੱਚਾ ਕਰ ਗਏ ।
ਅਸੀਂ ਸੀਸ ਨਿਵਾਂਦੇ ਹਾਂ, ਤੁਸੀਂ ਪੰਥ ਨੂੰ ਉੱਚਾ ਕਰ ਗਏ ।

## ਵਰਲਾਪ

ਸਾਰੇ ਨੱਠ ਨੱਠ ਆਓ, ਰੋਕੋ ਵੇ ਰੋਕੋ,
ਜ਼ਾਲਮਾਂ ਜ਼ੁਲਮ ਕੀਤਾ, ਲੋਕੋ ਵੇ ਲੋਕੋ ।
ਕੀ ਦੱਸਾਂ ਜੋ ਅੱਜ ਹੋਈ ਏ,
ਦਿਲ ਨੂੰ ਭਾਂਬੜ ਬਲ ਬਲ ਜਾਂਦੇ ਵੇ ਲੋਕੋ ।

ਤੱਤੀ ਲੋਹ ਤੇ ਗੁਰਾਂ ਨੂੰ ਬਿਠਾਇਆ ਏ,
ਥੱਲੇ ਅੱਗ ਦਾ ਭਾਂਬੜ ਲਾਇਆ ਏ ।
ਉਤੋਂ ਗਰਮੀ ਨੇ ਕਹਿਰ ਮਚਾਇਆ ਏ,
ਕੋਈ ਪੇਸ਼ ਨਾ ਜਾਂਦੀ, ਲੋਕੋ ਵੇ ਲੋਕੋ । ਸਾਰੇ ਨੱਠ ਨੱਠ...

ਦਿਲ ਖੁੱਸ ਖੁੱਸ ਜਾਵੇ ਮੇਰਾ ਜੀ,
ਜਦੋਂ ਤੱਕਿਆ ਗੁਰਾਂ ਦਾ ਨੂਰੀ ਚਿਹਰਾ ਨੀ ।
ਇਕ ਆਉਂਦੀ ਇਕ ਜਾਂਦੀ ਵੱਸ ਚਲੇ ਨਾ ਮੇਰਾ ਨੀ,
ਮਨ ਭਰਿਆ ਇਹ ਸੁਣਾਵੇ, ਲੋਕੋ ਵੇ ਲੋਕੋ । ਸਾਰੇ ਨੱਠ...

ਸਾਰੀ ਲੁਕਾਈ ਦਿਲ ਵਿਚ ਝੂਰਦੀ,
ਜਦੋਂ ਯਾਦ ਆਵੇ ਸੱਚੇ ਹਜ਼ੂਰ ਦੀ ।
ਬੇੜੀ ਡੁੱਬ ਗਈ ਸੀ ਕਾਜ਼ੀ ਨੂਰ ਦੀ,
ਦਿਲ ਭਰਿਆ ਕੋਈ ਪੇਸ਼ ਨਾ ਜਾਵੇ, ਲੋਕੋ ਵੇ ਲੋਕੋ । ਸਾਰੇ ਨੱਠ...

ਕਾਜ਼ੀ ਔਂਤਰੇ ਫ਼ਤਵਾ ਇੰਜ ਲਾਇਆ ਏ,
ਇਹਨੂੰ ਤਰਸ ਜ਼ਰਾ ਨਾ ਆਇਆ ਏ ।
ਇਹਦੀ ਸੜ ਜਾਏ ਜ਼ਬਾਨ, ਜੀਹਨੇ ਬੋਲ ਸੁਣਾਇਆ ਏ,
ਗੱਲ ਕੀਤੀ ਨਾ ਜਾਵੇ, ਲੋਕੋ ਵੇ ਲੋਕੋ । ਸਾਰੇ ਨੱਠ...

ਮੀਆਂ ਮੀਰ ਆਇਆ,
ਆ ਸੀਸ ਝੁਕਾਇਆ, ਸੇਕ ਜਦੋਂ ਆਇਆ ।
ਦਿਲ ਬੜਾ ਘਬਰਾਇਆ,
ਸ਼ੋਰ ਇੰਜ ਮਚਾਇਆ, ਲੋਕੋ ਵੇ ਲੋਕੋ । ਸਾਰੇ ਨੱਠ...

ਮੇਰੀ ਸੁਣੋ ਫ਼ਰਿਆਦ ਵੇ ਲੋਕੋ,
ਇਹ ਕੀ ਕਰੇਗਾ ਯਾਦ ਵੇ ਲੋਕੋ ।
ਜਿਹੜਾ ਸਾਨੂੰ ਕਰ ਗਿਆ ਬਰਬਾਦ ਵੇ ਲੋਕੋ,
ਇਹਦਾ ਖੁਰਾ ਖੋਜ ਮਿਟਾਓ, ਲੋਕੋ ਵੇ ਲੋਕੋ । ਸਾਰੇ ਨੱਠ...

ਸਾਰੇ ਨੱਠ ਨੱਠ ਆਓ, ਰੋਕੋ ਵੇ ਰੋਕੋ,
ਜ਼ਾਲਮਾਂ ਜ਼ੁਲਮ ਕੀਤਾ, ਲੋਕੋ ਵੇ ਲੋਕੋ ।
ਕੀ ਦੱਸਾਂ 'ਅਨਪੜ੍ਹਾ' ਜੋ ਅੱਜ ਹੋਈ,
ਦਿਲ ਨੂੰ ਭਾਂਬੜ ਬਣ ਬਣ ਜਾਂਦੇ ਵੇ ਲੋਕੋ ।

## ਮੀਆਂ ਮੀਰ

ਐ ਪੰਚਮ ਗੁਰ ਰਹਿਨੁਮਾ ਮੇਰੇ, ਮੈਂ ਤੁਮ੍ਹਾਰੀ ਦੁਆ ਚਾਹਤਾ ਹੂੰ।
ਆਪ ਕੀ ਇਨ ਹਾਥੋਂ ਸੇ ਕਰਨੀ ਖ਼ਿਦਮਤ ਚਾਹਤਾ ਹੂੰ।

ਆਪ ਬੋਲੋ ਤੋ ਇਸ ਸ਼ਹਿਰ ਕੀ, ਈਂਟ ਈਂਟ ਕੋ ਬਿਖਾਰ ਡਾਲੂੰ,
ਅਗਰ ਆਪ ਚਾਹੋ ਤੋ ਏਕ ਕਲਾਮ ਸੇ ਇਸੇ ਫਾੜ ਡਾਲੂੰ।
ਮੈਂ ਆਪ ਕੀ ਇਜਾਜ਼ਤ ਚਾਹਤਾ ਹੂੰ।
ਐ ਪੰਚਮ ਗੁਰ ਰਹਿਨੁਮਾ ਮੇਰੇ...

ਯੇ ਸਾਕੀ ਦੇਖੇ ਮੈਂ ਨੇ ਝੂਠੇ ਹੈਂ, ਜੋ ਦਿਲੋਂ ਕੇ ਖੋਟੇ ਹੈਂ।
ਇਨਹੋਂ ਨੇ ਦੁਨੀਆ ਕੇ ਪਿਆਰ ਲੂਟੇ ਹੈਂ,
ਇਨ ਕੀ ਜ਼ਿੱਲਤ ਦੇਖਨਾ ਚਾਹਤਾ ਹੂੰ। ਐ ਪੰਚਮ...

ਐਸੇ ਕਰਨੇ ਸੇ ਭਲਾ ਹੋਨਾ ਨਹੀਂ,
ਬੁਰੇ ਕਾਮੋਂ ਕਾ ਬੀਜ ਅੱਛਾ ਬੋਨਾ ਨਹੀਂ।
ਇਨ ਕਾ ਇਵਜ਼ ਦੇਨਾ ਪੜੇਗਾ,
ਮੈਂ ਸਭ ਕੋ ਬਤਾਨਾ ਜਾਹਤਾ ਹੂੰ। ਐ ਪੰਚਮ...

ਇਨ ਕੇ ਬੁਰੇ ਦਿਨ ਆਨੇ ਵਾਲੇ ਹੈਂ, ਯੇ ਸਭ ਦਿਲੋਂ ਕੇ ਕਾਲੇ ਹੈਂ।
ਯਿਹ 'ਅਨਪੜ੍ਹ' ਕਾ ਖ਼ੂਨ ਭਰ ਭਰ ਪੀਤੇ ਪਿਆਲੇ ਹੈ,
ਯਿਹ ਕਹਾਂ ਜਾਏਂਗੇ।
ਮੈਂ ਇਨ ਕੋ ਯਿਹ ਪੂਛਨਾ ਚਾਹਤਾ ਹੂੰ। ਐ ਪੰਚਮ...

ਯਿਹ ਇਤਨਾ ਜ਼ੁਲਮ ਕਮਾਤੇ ਹੈਂ, ਖ਼ੁਦਾ ਕੋ ਭੂਲ ਕਿਉਂ ਜਾਤੇ ਹੈਂ।
ਬਤਾਏਂ ਕਿਆ ਅਜ਼ਮਾਤੇ ਹੈਂ,
ਆਪ ਸੱਚੇ ਖ਼ੁਦਾ ਹੋ, ਮੈਂ ਬਤਾਨਾ ਚਾਹਤਾ ਹੂੰ।
ਐ ਪੰਚਮ ਗੁਰ ਰਹਿਨੁਮਾ ਮੇਰੇ, ਮੈਂ ਤੁਮ੍ਹਾਰੀ ਦੁਆ ਚਾਹਤਾ ਹੂੰ।

## ਸ਼ਹੀਦ ਗੁਰੂ ਅਰਜਨ ਦੇਵ

ਬਾਗ਼ੇ ਵਿਚ ਤੋਰੀ ਆ,
ਸਾਰਿਆਂ ਸ਼ਹੀਦਾਂ ਵਿਚੋਂ ਗੁਰੂ ਅਰਜਨ ਮੋਹਰੀ ਆ।
ਬਾਗ਼ੇ ਵਿਚ ਫੁੱਲ ਕੋਈ ਨਾ,
ਤੇਰੀ ਕੁਰਬਾਨੀ ਦਾ, ਗੁਰੂ ਅਰਜਨ ਜੀ ਮੁੱਲ ਕੋਈ ਨਾ।
ਬਾਗ਼ੇ ਵਿਚ ਕਲੀਆਂ ਨੇ,
ਤੁਸੀਂ ਗੁਰੂ ਜੀ ਪੰਥ ਲਈ, ਮੁਸੀਬਤਾਂ ਝੱਲੀਆਂ ਨੇ।
ਬਾਗ਼ੇ ਵਿਚ ਖ਼ਾਲੀ ਖੇਤ ਪਏ,
ਗੁਰਾਂ 'ਸੀ' ਨਹੀਂ ਕੀਤੀ, ਭਾਵੇਂ ਤੱਤੀ ਰੇਤ ਪਏ।
ਬਾਗ਼ੇ ਵਿਚ ਬੂਟਾ ਵੱਢਿਆ ਏ,
ਕੁਰਬਾਨੀ ਗੁਰਾਂ ਨੇ ਕੀਤੀ, ਧਰਮ ਨਹੀਂ ਛੱਡਿਆ ਏ।
ਬਾਗ਼ੇ ਦੇ ਫੁੱਲ ਉਦਾਲੇ ਨੇ,
ਗੁਰੂ ਅਰਜਨ ਦੇਵ ਜੀ ਦੇਗ਼ਾਂ ਵਿਚ ਉਬਾਲੇ ਨੇ।

ਮੀਆਂ ਮੀਰ ਚਲ ਆਇਆ ਏ,
ਕਸ਼ਟ ਦੀ ਹੱਦ ਕੋਈ ਨਾ, ਬੜਾ ਹੀ ਕੁਰਲਾਇਆ ਏ।
ਬਾਗ਼ੇ ਵਿਚ ਇਟ ਸਿਟ ਜੀ,
ਮੀਆਂ ਮੀਰ ਆਖਦਾ ਏ ਲਾਹੌਰ ਦੀ ਖੜਕਾਵਾਂ ਇਟ ਇਟ ਜੀ।
ਗੁਰਾਂ ਪਿਆਰ ਨਾਲ ਸਮਝਾਇਆ ਏ,
ਕਾਹਲੇ ਨਹੀਂ ਪੈਣਾ ਸਾਈਂ ਜੀ, ਹਰੀ ਭਾਣਾ ਵਰਤਾਇਆ ਏ।

ਪੰਥ ਸੋਹਣਾ ਬੂਟਾ ਏ,
ਏਥੋਂ ਜਾਣਾ ਸਭ ਨੇ ਜੀ, ਇਹ ਸੰਸਾਰ ਤਾਂ ਝੂਠਾ ਏ ।
ਪੰਥ ਦਾ ਪਿਆਰ ਦਿਸੇ,
ਜੀ ਤੇਰੀਆਂ ਸੰਗਤਾਂ ਦੇ, ਦਿਲ ਵਿਚ ਤੇਰਾ ਪਿਆਰ ਦਿਸੇ ।
ਬੜੇ ਚਾਵਾਂ ਨਾਲ ਆਇਆ ਕਰੋ,
ਸੱਚੇ ਦਿਲੋਂ ਗੁਰੂ ਘਰ ਦੀ, ਆ ਸੇਵ ਕਮਾਇਆ ਕਰੋ ।

ਗੁਰੂਦੁਆਰੇ ਆਇਆ ਕਰੋ,
ਹੱਥ ਜੋੜ ਸਭ ਨੂੰ ਜੀ, 'ਅਨਪੜ੍ਹ' ਫ਼ਤਹਿ ਬੁਲਾਇਆ ਕਰੋ ।
ਬਾਗ਼ੇ ਵਿਚ ਤੋਰੀ ਆ,
ਸਾਰਿਆਂ ਸ਼ਹੀਦਾਂ ਵਿਚੋਂ ਗੁਰੂ ਅਰਜਨ ਮੋਹਰੀ ਆ ।

## ਸ਼ਹੀਦਾਂ ਦੇ ਸਿਰਤਾਜ

ਗੁਰੂ ਅਰਜਨ ਸ਼ਹੀਦਾਂ ਦੇ ਸਿਰਤਾਜ ਡਿੱਠੇ ਨੇ,
ਜਿਨ੍ਹਾਂ ਦੇ ਬਚਨ ਜੱਗ ਵਿਚੋਂ ਮਿੱਠੇ ਨੇ ।

ਅੱਜ ਗੁਰਾਂ ਕਸ਼ਟ ਉਠਾਇਆ ਏ,
ਜ਼ਾਲਮਾਂ ਦੁਖੀ ਕੀਤੀ ਕਾਇਆ ਏ ।
ਤੱਤੀ ਲੋਹ ਉਤੇ ਬਿਠਾਇਆ ਏ,
ਗੁਰਾਂ ਭਾਣੇ ਮੰਨੇ ਮਿੱਠੇ ਨੇ । ਗੁਰੂ ਅਰਜਨ...

ਗੁਰਾਂ ਮੁਖੋਂ ਗੁਰਬਾਣੀ ਸੀ ਉਚਾਰੀ,
ਜਿਹੜੀ ਦੇਖੀ ਕਲਜੁਗ ਵਿਚੋਂ ਨਿਆਰੀ ।
ਕਸ਼ਟ ਆਇਆ ਭਾਵੇਂ ਬੜਾ ਭਾਰੀ,
ਧਾਹਾਂ ਮਾਰਨ ਖੜੇ ਨਰ ਨਾਰੀ ।
ਜਿਨ੍ਹਾਂ ਉਹ ਵੇਲੇ ਅੱਖੀਂ ਡਿੱਠੇ ਨੇ,
ਗੁਰਾਂ ਦੇ ਬਚਨ ਜਗ ਵਿਚੋਂ ਮਿੱਠੇ ਨੇ ।

ਗੁਰਾਂ ਕਿਸੇ ਦਾ ਦਿਲ ਨਹੀਂ ਦੁਖਾਇਆ,
ਸਾਰਾ ਆਪਣੀ ਜਾਨ ਤੇ ਕਸ਼ਟ ਉਠਾਇਆ ।
ਪੰਥ ਨੂੰ ਉਚਾ ਕਰ ਕੇ ਦਿਖਾਇਆ,
ਜਿਨ੍ਹਾਂ ਭਾਣੇ ਕਰ ਮੰਨੇ ਮਿੱਠੇ ਨੇ । ਗੁਰੂ ਅਰਜਨ...

ਗੁਰਾਂ ਐਸੀ ਅਕਾਲ ਪੁਰਖ ਨਾਲ ਲਿਵ ਲਾਈ,
ਇਹ ਜਗ ਵਿਚੋਂ ਨੇਕ ਸੀ ਕਮਾਈ।
ਲੋਕਾਂ ਅੱਖੀਂ ਤੱਕੀ ਉਥੇ ਜੋਤ ਇਲਾਹੀ,
ਜਿਹਨੂੰ ਮੀਆਂ ਮੀਰ ਸੀਸ ਨਿਵਾ ਡਿੱਠੇ ਨੇ। ਗੁਰੂ ਅਰਜਨ...

'ਅਨਪੜ੍ਹ' ਦੀਆਂ ਅੱਖਾਂ ਭਰ ਆਈਆਂ ਨੇ,
ਕਿਸੇ ਕੀਤੀਆਂ ਨਹੀਂ ਇਹਦੀਆਂ ਸੁਣਾਈਆਂ ਨੇ।
ਚੰਦੂ ਦੀ ਨੂੰਹ ਦਿਤੀਆਂ ਦੁਹਾਈਆਂ ਨੇ,
ਜਿਹਨੇ ਸਾਰੇ ਰੰਗ ਅੱਖੀਂ ਡਿੱਠੇ ਨੇ।

ਗੁਰੂ ਅਰਜਨ ਸ਼ਹੀਦਾਂ ਦੇ ਸਿਰਤਾਜ ਡਿੱਠੇ ਨੇ,
ਜਿਨ੍ਹਾਂ ਦੇ ਬਚਨ ਜਗ ਵਿਚੋਂ ਮਿੱਠੇ ਨੇ।

## ਮੰਗ

ਸਭ ਦੀ ਪੂਰੀ ਕਰੀਂ ਮੰਗ ਦਾਤਾ,
ਗ਼ੁੱਸਾ ਕਰਨਾ ਤੇ ਕਰੀਂ ਨਿਸ਼ੰਗ ਦਾਤਾ ।
ਦਿਲ ਕਹਿਣੋਂ ਜਾਂਦਾ ਸੰਗ ਦਾਤਾ,
ਪੁੱਤਰਾਂ ਬਿਨਾਂ ਰਹੇ ਨਾ ਕੋਈ ਤੰਗ ਦਾਤਾ ।

ਇਹ ਕੰਮ ਬੜਾ ਖ਼ਾਸ ਦਾਤਾ,
ਤੇਰੇ ਮੂਹਰੇ ਕਰੇਂਦੇ ਹਾਂ ਅਰਦਾਸ ਦਾਤਾ ।
ਸਭ ਦੀ ਬੁਝਾਵੀਂ ਪਿਆਸ ਦਾਤਾ,
ਟੁੱਟੇ ਦਿਲਾਂ ਨੂੰ ਦੇਵੀਂ ਰੰਗ ਦਾਤਾ । ਸਭ ਦੀ ਪੂਰੀ...

ਹੱਥ ਜੋੜ ਸੀਸ ਨਿਵਾਂਦੇ ਹਾਂ,
ਤੈਨੂੰ ਵਾਸਤੇ ਪਾ ਪਾ ਮਨਾਂਦੇ ਹਾਂ ।
ਭੁਲ ਨਾ ਜਾਵੀਂ ਆਖ ਸੁਣਾਂਦੇ ਹਾਂ,
ਰੰਗ ਵਿਚ ਪਾਵੀਂ ਨਾ ਭੰਗ ਦਾਤਾ । ਸਭ ਦੀ ਪੂਰੀ...

ਤੂੰ ਮੋੜੀਂ ਨਾ ਕਦੇ ਸੁਆਲੀ ਨੂੰ,
ਭਰ ਦੇਵੀਂ ਜਗ੍ਹਾ ਖ਼ਾਲੀ ਨੂੰ ।
ਫੁੱਲ ਲਾਵੀਂ ਸੁੱਕੀ ਡਾਲੀ ਨੂੰ,
ਝੋਲੀਆਂ ਭਰ ਭਰ ਸਭ ਜਾਵਣ ਲੰਘ ਦਾਤਾ । ਸਭ ਦੀ ਪੂਰੀ...

'ਅਨਪੜ੍ਹ' ਆਇਆ ਤੇਰੇ ਦਰ ਚਲ ਕੇ,
ਜਿਹੜਾ ਬੈਠਾ ਡੋਰਾਂ ਮੱਲ ਕੇ ।
ਸਭ ਰਹੇ ਦੁਨੀਆ ਰਲ ਕੇ,
ਕੋਈ ਐਸਾ ਬਣਾਵੀਂ ਢੰਗ ਦਾਤਾ । ਸਭ ਦੀ ਪੂਰੀ...

ਹਰ ਮਾ ਦੀ ਮੁਰਾਦ ਪੂਰੀ ਕਰਨੀ,
ਨਿਤ ਆਵੇ ਤੇਰੀ ਸ਼ਰਨੀਂ ਜੀ,
ਤੇਰੇ ਹਥੋਂ ਬੇੜੀ ਤਰੀ ਸੀ,
ਘਰਾਂ 'ਚੋਂ ਦੂਰ ਕਰੀਂ ਜੰਗ ਦਾਤਾ ।

ਸਭ ਦੀ ਪੂਰੀ ਕਰੀਂ ਮੰਗ ਦਾਤਾ,
ਗ਼ੁੱਸਾ ਕਰਨਾ ਤੇ ਕਰੀਂ ਨਿਸ਼ੰਗ ਦਾਤਾ।
ਦਿਲ ਕਹਿਣੋਂ ਜਾਂਦਾ ਸੰਗ ਦਾਤਾ,
ਪੁੱਤਰਾਂ ਬਿਨਾਂ ਰਹੇ ਨਾ ਕੋਈ ਤੰਗ ਦਾਤਾ ।

## ਮੱਖਣ ਸ਼ਾਹ ਲੁਬਾਣਾ

ਸ਼ਾਹ ਸਭ ਨੂੰ ਸੁਣਾਵੇ, ਕੋਈ ਗੁਰੂ ਨੂੰ ਮਿਲਾਵੇ,
ਮੋਹਰਾਂ ਦੇਵਾਂ ਤੋਲ ਤੋਲ ਕੇ ।

ਮੈਂ ਅਹਿਸਾਨ ਕਦੇ ਨਾ ਭੁਲਾਵਾਂ, ਸਾਰੀ ਉਮਰ ਲੇਖੇ ਲਾਵਾਂ,
ਗੁਰ ਬਿਨ ਬੈਠਾ ਹਾਂ ਨਿਥਾਵਾਂ,
ਸਭ ਨੂੰ ਸੁਣਾਵੇ ਬੋਲ ਬੋਲ ਕੇ । ਕੋਈ ਗੁਰੂ ਨੂੰ...

ਜਿਹੜਾ ਕੋਈ ਨੇੜੇ ਆਵੇ, ਸ਼ਾਹ ਨੂੰ ਸਾਧੂ ਕੋਲ ਲੈ ਜਾਵੇ ।
ਪੰਜ ਮੋਹਰਾਂ ਰੱਖ ਸ਼ਾਹ ਸੀਸ ਨਿਵਾਵੇ,
ਸਾਧੂ ਗੱਲ ਨਾ ਸੁਣਾਵੇ ਦਿਲ ਖੋਲ੍ਹ ਖੋਲ੍ਹ ਕੇ । ਕੋਈ ਗੁਰੂ ਨੂੰ...

ਸ਼ਾਹ ਹੱਥ ਜੋੜ ਅਗਾਂਹ ਜਾਵੇ,
ਕੋਈ ਚਿਪੀ ਵਾਲਾ ਸਾਧੂ ਆਵੇ,
ਸ਼ਾਹ ਪੰਜ ਮੋਹਰਾਂ ਉਹਨੂੰ ਵੀ ਫੜਾਵੇ,
ਸੀਸਾਂ ਦੇਵੇ ਮੁਖੋਂ ਬੋਲ ਬੋਲ ਕੇ । ਕੋਈ ਗੁਰੂ ਨੂੰ...

ਸ਼ਾਹ ਦੇ ਦਿਲ ਵਿਚ ਆਈ ਬੜੀ ਹੈਰਾਨੀ,
ਕੋਈ ਕਰੇ ਐਡੀ ਮਿਹਰਬਾਨੀ ।
ਗੁਰ ਦੀ ਦੱਸੇ ਕਿਤੇ ਨਿਸ਼ਾਨੀ,
ਮੈਂ ਦੇਖਾਂ ਥਾਂ ਫੋਲ ਫੋਲ ਕੇ । ਕੋਈ ਗੁਰੂ ਨੂੰ...

ਇਕ ਆਇਆ ਰੱਬ ਦਾ ਪਿਆਰਾ,
ਸ਼ਾਹ ਨੂੰ ਕੀਤਾ ਉਹਨੇ ਇੰਜ ਇਸ਼ਾਰਾ।
ਸ਼ਾਹ ਦੇਖ ਨੱਠਿਆ ਅਗਾਂਹ ਨੂੰ ਵਿਚਾਰਾ,
ਦਿਲ ਖੋਲ੍ਹ ਖੋਲ੍ਹ ਕੇ। ਕੋਈ ਗੁਰੂ ਨੂੰ...

ਭਾਈ ਉਸ ਜਗ੍ਹਾ ਉਤੇ ਜਾਈਂ,
ਮਨ ਆਈ ਮੁਰਾਦ ਜਾ ਪਾਈਂ।
ਭਾਵੇਂ ਨਾਮ ਸੱਦ ਕੇ ਬੁਲਾਈਂ,
ਦਰਸ਼ਨ ਕਰੀਂ ਅੱਖਾਂ ਖੋਲ੍ਹ ਖੋਲ੍ਹ ਕੇ। ਕੋਈ ਗੁਰੂ ਨੂੰ...

ਸ਼ਾਹ ਜਾਵੇ ਨਾ ਡਰਦਾ ਨੇੜੇ, ਰਜ ਮਾਰੇ ਰੱਜ ਰੱਜ ਗੇੜੇ,
ਸਾਧੂਆਂ ਦੇ ਮੁਕਣੇ ਨਹੀਂ ਝੇੜੇ,
ਸ਼ਾਹ ਦੱਸੇ ਇਹਨੂੰ ਬੋਲ ਬੋਲ ਕੇ। ਕੋਈ ਗੁਰੂ ਨੂੰ...

ਜਿਹੜੀ 'ਅਨਪੜ੍ਹਾ' ਨਿਸ਼ਾਨੀ ਤੂੰ ਬਤਾਈ,
ਉਹ ਸਾਹਮਣੇ ਨਜ਼ਰੀਂ ਜਦੋਂ ਆਈ।
ਸ਼ਾਹ ਆਵਾਜ਼ ਇੰਜ ਲਾਈ,
ਗੁਰਾਂ ਨੂੰ ਮਿਲਸਾਂ ਦਿਲ ਖੋਲ੍ਹ ਖੋਲ੍ਹ ਕੇ। ਕੋਈ ਗੁਰੂ ਨੂੰ...

## ਮੱਖਣ ਸ਼ਾਹ ਲੁਬਾਣਾ

ਗੁਰਾਂ ਦੇ ਦਰਸ਼ਨ ਕਰਨੇ ਜ਼ਰੂਰ,
ਸਾਰੀ ਜਗ੍ਹਾ ਦੇਖਾਂ ਟੋਲ੍ਹ ਟੋਲ੍ਹ ਕੇ ।

ਸ਼ਾਹ ਸੁਣ ਪੈਰ ਅਗਾਂਹ ਨੂੰ ਵਧਾਵੇ,
ਸਤਿਕਾਰ ਨਾਲ ਭੋਰੇ ਵਿਚ ਜਾਵੇ ।
ਅਗੋਂ ਹੱਥ ਜੋੜ ਸੀਸ ਨਿਵਾਵੇ,
ਪੰਜ ਮੋਹਰਾਂ ਟਿਕਾਵੇ ਘੁੰਡ ਖੋਲ੍ਹ ਖੋਲ੍ਹ ਕੇ । ਗੁਰਾਂ ਦੇ...

ਤੱਕ ਸਤਿਗੁਰੂ ਬੜੇ ਮੁਸਕਰਾਏ,
ਸ਼ਾਹ ਜੀ ਤੁਸੀਂ ਐਡੀ ਦੂਰੋਂ ਆਏ ।
ਅਸੀਂ ਪੰਜ ਮੋਹਰਾਂ ਦੇ ਨਹੀਂ ਤਿਹਾਏ,
ਇਹ ਲੈ ਜਾਓ, ਮੁਖੋਂ ਕਿਹਾ ਬੋਲ ਬੋਲ ਕੇ । ਗੁਰਾਂ ਦੇ...

ਸ਼ਾਹ ਨੇ ਕੀਤਾ ਸੀ ਤਕਰਾਰ, ਕਿਸੇ ਦੇਖਿਆ ਨਹੀਂ ਪਿਆਰ,
ਐਥੇ ਸਾਧੂ ਬੈਠੇ ਬੇਸ਼ੁਮਾਰ,
ਉਹਨਾਂ ਮੋਹਰਾਂ ਲਈਆਂ ਦਿਲ ਖੋਲ੍ਹ ਖੋਲ੍ਹ ਕੇ । ਗੁਰਾਂ ਦੇ...

ਤੁਸੀਂ ਮੋਹਰਾਂ ਨਾ ਜੀ ਮੋੜੋ,
ਦਿਲ ਆਇਆਂ ਦਾ ਨਾ ਤੋੜੋ ।
ਆਪਣੇ ਚਰਨਾਂ ਵਿਚ ਮਨ ਮੇਰਾ ਜੋੜੋ,
ਮੈਂ ਲੋਕਾਂ ਨੂੰ ਸੁਣਾਵਾਂ ਬੋਲ ਬੋਲ ਕੇ । ਗੁਰਾਂ ਦੇ...

ਸ਼ਾਹ ਨੇ ਕੀਤਾ ਖ਼ੁਸ਼ੀ ਹੋ ਦੀਦਾਰ,
ਇੰਜ ਚੜ੍ਹੀ ਨਾਮ ਦੀ ਖ਼ੁਮਾਰ ।
ਆਖੇ ਇਹ ਹੀ ਹੈ ਕਰਤਾਰ,
ਸਾਧੂ ਦੇਖੇ ਕਈ ਹਜ਼ਾਰ ।
ਮਨ ਵਿਚ ਖਿੜੀ ਹੁਣ ਗੁਲਜ਼ਾਰ,
ਸ਼ਾਹ ਚਰਨਾਂ ਤੇ ਕੀਤਾ ਜਾ ਨਮਸਕਾਰ ।
ਚਰਨਾਂ ਦੀ ਧੂੜ ਨੈਣਾਂ ਉੱਤੇ ਲਾਈ, ਅੱਖਾਂ ਖੋਲ੍ਹ ਖੋਲ੍ਹ ਕੇ । ਗੁਰਾਂ...

ਦਿਲ ਦੀ ਉਦਾਸੀ ਹੋਈ ਦੂਰ,
ਮਨ ਹੋਇਆ ਦਰਸ਼ਨ ਕਰ ਭਰਪੂਰ ।
ਨਵਾਂ ਤੱਕਿਆ ਮੈਂ ਅੱਖੀਂ ਨੂਰ,
ਬੋਲਣ ਤੋਂ ਹੋਇਆ ਮਨ ਮਜਬੂਰ ।
ਪਹਿਲੀ ਵਾਰੀ ਡਿੱਠਾ ਮੈਂ ਹਜ਼ੂਰ,
ਸੁੰਦਰ ਬਚਨ ਸੁਣੇ ਮਨ ਖੋਲ੍ਹ ਖੋਲ੍ਹ ਕੇ । ਗੁਰਾਂ ਦੇ...

ਸਤਿਗੁਰਾਂ 'ਅਨਪੜ੍ਹ' ਨੂੰ ਇੰਜ ਸਮਝਾਇਆ,
ਸਾਡਾ ਭੇਦ ਰਖਣਾ ਛੁਪਾਇਆ ।
ਕਿਸੇ ਨੂੰ ਜਾਵੇ ਨਾ ਬਤਾਇਆ,
ਇਹ ਤੈਨੂੰ ਦੱਸਾਂ ਬੋਲ ਬੋਲ ਕੇ । ਗੁਰਾਂ ਦੇ...

## ਗੁਰੂ ਤੇਗ ਬਹਾਦਰ

ਸ਼ਾਹ ਕੋਠੇ ਚੜ੍ਹ, ਰੌਲੀ ਇੰਜ ਮਚਾਈ, ਹੱਸ ਹੱਸ ਕੇ,
ਗੁਰੂ ਲਾਧੋ, ਗੁਰੂ ਲਾਧੋ ਰੇ, ਲੋਕੋ ਆਓ ਨੱਸ ਨੱਸ ਕੇ।

ਇਹ ਵਲੀਆਂ ਦੇ ਵਲੀ ਨੇ,
ਮੇਰਾ ਬੇੜਾ ਬੰਨੇ ਜਿਨ੍ਹਾਂ ਲਾਇਆ।
ਕਿੱਲਾਂ ਦੇ ਨਿਸ਼ਾਨ ਦੇਖ ਲਓ,
ਸ਼ਾਹ ਨੇ ਸਭ ਨੂੰ ਇੰਜ ਸੁਣਾਇਆ, ਹੱਸ ਹੱਸ ਕੇ। ਗੁਰ...

ਗੁਰਾਂ ਐਸੀ ਸਮਾਧੀ ਸੀ ਲਾਈ,
ਜਿਨ੍ਹਾਂ ਕੀਤੀ ਸੱਚ ਦੀ ਕਮਾਈ।
ਮੇਰੀ ਕਿਸੇ ਕੀਤੀ ਨਾ ਸੁਣਾਈ,
ਜਿਹੜਾ ਆਵੇ ਉਹਨੂੰ ਸੁਣਾਵੇ ਹੱਸ ਹੱਸ ਕੇ। ਗੁਰੂ...

ਅੱਖੀਂ ਸਾਧੂ ਸੰਤ ਦੇਖੇ ਬਥੇਰੇ,
ਥਾਂ ਥਾਂ ਲਾਏ ਉਹਨਾਂ ਨੇ ਡੇਰੇ।
ਰੱਬ ਕਿਸੇ ਦੇ ਨਹੀਉਂ ਨੇੜੇ,
ਸਾਰੇ ਮਾਇਆ ਨੂੰ ਪੈਂਦੇ ਨੱਸ ਨੱਸ ਕੇ,
ਸੁਣਾਵੇ ਹੱਸ ਹੱਸ ਕੇ। ਗੁਰੂ...

ਛੱਬੀ ਵਰ੍ਹੇ ਭੋਰੇ ਵਿਚ ਉਮਰ ਗੁਜ਼ਾਰੀ,
ਤਪ ਕੀਤਾ ਗੁਰਾਂ ਨੇ ਬੜਾ ਭਾਰੀ।

ਕਿੱਲਾਂ ਦੇ ਨਿਸ਼ਾਨ ਦੇਖੋ ਨਰ ਨਾਰੀ,
ਖ਼ੂਨ ਚਲੇ ਵਿਚੋਂ ਵਾਰੋ ਵਾਰੀ, ਦੇਖੋ ਹੱਸ ਹੱਸ ਕੇ। ਗੁਰੂ...

ਅੱਜ ਪਰਗਟ ਹੋਏ ਗੁਰੂ ਮੇਰੇ,
ਗ਼ਰੀਬਾਂ ਦੇ ਬੰਨੇ ਲਾਉਂਦੇ ਬੇੜੇ।
ਚੋਜ ਦੇਖੇ ਗੁਰੂ ਮੈਂ ਤੇਰੇ,
ਦੁਖ ਆਵੇ ਨਾ ਕਿਸੇ ਦੇ ਨੇੜੇ, ਬੋਲੋ ਹੱਸ ਹੱਸ ਕੇ। ਗੁਰੂ...

ਸੱਜਣੋਂ ਇਹ ਸ਼ਾਹ ਦੀ ਕੁਰਬਾਨੀ,
ਐਸਾ ਬਣੀਂ 'ਅਨਪੜ੍ਹ' ਤੂੰ ਦਾਨੀ।
ਦੇਖੀਂ ਗੁਰੂ ਕਰਦੇ ਮਿਹਰਬਾਨੀ,
ਜਿਹੜਾ ਮਸਤਕ ਨਿਵਾਵੇ, ਹੱਸ ਹੱਸ ਕੇ। ਗੁਰੂ...

ਸ਼ਾਹ ਕੋਠੇ ਚੜ੍ਹ, ਰੌਲੀ ਇੰਜ ਮਚਾਈ, ਹੱਸ ਹੱਸ ਕੇ,
ਗੁਰੂ ਲਾਧੋ, ਗੁਰੂ ਲਾਧੋ ਰੇ, ਲੋਕੋ ਆਓ ਨੱਸ ਨੱਸ ਕੇ।

## ਗੁਰੂ ਤੇਗ਼ ਬਹਾਦਰ

ਤੇਰੇ ਬਿਨਾਂ ਮੇਰਾ ਕੌਣ ਸਹਾਈ,
ਜਿਸ ਆ ਮੇਰੀ ਬੇੜੀ ਬੰਨੇ ਲਾਈ।

ਸਾਰਾ ਦਿਨ ਮੈਂ ਫਿਰ ਫਿਰ ਤੱਕਿਆ,
ਅਜੇ ਤਾਈਂ ਨਾ ਅੰਨ-ਜਲ ਮੁੱਕਿਆ।
ਕਰਮਾਂ ਵਾਲਾ ਦਿਨ ਗੁਰੂ ਮੈਂ ਤੱਕਿਆ,
ਸਭ ਦੁਨੀਆ ਨੂੰ ਕਥਾ ਸੁਣਾਈ। ਤੇਰੇ ਬਿਨਾਂ ਮੇਰਾ...

ਅੱਜ ਮਿਟਿਆ ਹਨੇਰਾ, ਮੈਂ ਚਾਨਣ ਪਾਇਆ,
ਚੰਦ ਜੈਸਾ ਮੁਖੜਾ ਨਜ਼ਰੀਂ ਆਇਆ।
ਸ਼ੁਕਰ ਕਰਾਂ ਜੀਹਨੇ ਮੈਨੂੰ ਮਿਲਾਇਆ,
ਮੈਂ ਪਰਦੇਸੀਂ ਭੁਲਿਆ ਫਿਰਦਾ ਰਾਹੀ। ਤੇਰੇ ਬਿਨਾਂ...

ਫਿਰ ਫਿਰ ਮੈਂ ਸਾਰੇ ਚੱਕਰ ਲਾਇਆ,
ਐਸਾ ਕੋਈ ਨਜ਼ਰੀਂ ਨਾ ਆਇਆ।
ਗੁਰ ਤੇਰਾ ਕੋਈ ਅੰਤ ਨਾ ਪਾਇਆ,
ਦੁਨੀਆ ਬੈਠੀ ਧੂਣਾ ਰਮਾਈ। ਤੇਰੇ ਬਿਨਾਂ...

ਦੁਨੀਆ ਨੇ ਬੜਾ ਝੂਠ ਵਧਾਇਆ,
ਸੱਚ ਦੇ ਨੇੜੇ 'ਅਨਪੜ੍ਹ' ਨਾ ਆਇਆ।
ਜੀਹਨੂੰ ਜੀਹਨੂੰ ਸ਼ਾਹ ਦਿੱਤੀ ਮਾਇਆ,
ਉਹ ਹੱਸਦੀ ਫਿਰੇ ਲੁਕਾਈ।

ਤੇਰੇ ਬਿਨਾਂ ਮੇਰਾ ਕੌਣ ਸਹਾਈ,
ਜਿਸ ਆ ਮੇਰੀ ਬੇੜੀ ਬੰਨੇ ਲਾਈ।

## ਗੁਰੂ ਤੇਗ਼ ਬਹਾਦਰ

ਗੁਰੂ ਤੇਗ਼ ਬਹਾਦਰ ਸਿਮਰੀਏ, ਘਰ ਨੌ ਨਿਧ ਆਵੇ ਧਾਏ,
ਸਿਮਰਨ ਕਰੋ ਗੁਰਾਂ ਦਾ, ਘਾਟਾ ਕਦੀ ਨਾ ਆਏ ।

ਸੱਚੇ ਦਿਲੋਂ ਜੋ ਕੋਈ ਧਿਆਏ,
ਏਸ ਦਰੋਂ ਉਹ ਖ਼ਾਲੀ ਨਾ ਜਾਏ ।
ਮਨ ਆਈਆਂ ਮੁਰਾਦਾਂ ਪਾਏ,
ਜਿਨ੍ਹਾਂ ਡੁਬਦੇ ਬੇੜੇ ਬੰਨੇ ਲਾਏ । ਗੁਰੂ ਤੇਗ਼ ਬਹਾਦਰ...

ਹੱਥ ਜੋੜ ਗੁਰਾਂ ਤੋਂ ਮੰਗੋ,
ਦਿਲ ਦੇ ਦਾਨੀ ਕਦੀ ਨਾ ਸੰਗੋ ।
ਮਨ ਆਪਣੇ ਪਹਿਲਾਂ ਐਸੇ ਰੰਗੋ,
ਬੈਠੋ ਚਰਨਾਂ 'ਚ ਧਿਆਨ ਲਗਾਏ । ਗੁਰੂ ਤੇਗ਼ ਬਹਾਦਰ...

ਸਭ ਤੋਂ ਉਚੇ ਦੇਖੇ ਦਾਨੀ,
ਗ਼ਰੀਬਾਂ ਉਤੇ ਸਦਾ ਕਰਦੇ ਮਿਹਰਬਾਨੀ ।
ਦੇਸ ਦੀ ਚਾਹੁੰਦੇ ਨਹੀਓਂ ਹਾਨੀ,
ਡੁਬਦੀ ਹਿੰਦ ਲਈ ਬਚਾਏ । ਗੁਰੂ ਤੇਗ਼ ਬਹਾਦਰ...

ਬ੍ਰਹਮ ਪੁੱਤਰ ਕਿਨਾਰੇ ਜਾ ਡੇਰਾ ਲਾਇਆ,
ਜਾਦੂਗਰਨੀ ਦਾ ਮਾਣ ਗੁਆਇਆ ।

ਦੁਨੀਆ ਇਹਨੂੰ ਇੰਜ ਠੁਕਰਾਇਆ,
ਉਹਦੇ ਹਥੋਂ ਪੱਥਰ ਦਿਤਾ ਗਿਰਾਏ । ਗੁਰੂ ਤੇਗ਼ ਬਹਾਦਰ...

ਹੱਥ ਜੋੜ ਉਹ ਚਰਨੀਂ ਢਹਿ ਪਈ,
ਗੁਰਾਂ ਕੋਲੋਂ ਸੋਭਾ ਲੈ ਗਈ ।
ਧੋਬਣ ਦੇ ਨਾਂ ਧੁਬੜੀ ਪੈ ਗਈ,
'ਅਨਪੜ੍ਹ' ਉਹਨੂੰ ਦੇਖੀ ਜਾਏ । ਗੁਰੂ ਤੇਗ਼ ਬਹਾਦਰ...

ਤੁਹਾਡੀ ਸੇਵਾ ਹੋਵੇ ਪਰਵਾਨ,
ਵਲੀਆਂ ਵਿਚੋਂ ਡਿਠੇ ਵਲੀ ਮਹਾਨ ।
ਸਚੇ ਦਿਲੋਂ ਕਰੋ ਧਿਆਨ,
ਧਰਮ ਦੀ ਖ਼ਾਤਰ ਸੀਸ ਕਟਾਏ । ਗੁਰੂ ਤੇਗ਼ ਬਹਾਦਰ...

ਗੁਰੂ ਤੇਗ਼ ਬਹਾਦਰ ਸਿਮਰੀਏ, ਘਰ ਨੌ ਨਿਧ ਆਵੇ ਧਾਏ,
ਸਿਮਰਨ ਕਰੋ ਗੁਰਾਂ ਦਾ, ਘਾਟਾ ਕਦੀ ਨਾ ਆਏ ।

## ਸਲੋਕ

ਗੁਣ ਗੋਬਿੰਦ ਗਾਇਓ ਨਹੀਂ ਜਨਮ ਅਕਾਰਥ ਕੀਨ,
ਕਹੁ ਨਾਨਕ ਹਰ ਭਜ ਮਨਾ, ਜਿਹ ਬਿਧ ਜਲ ਕੋ ਮੀਨ।

ਬੜੀ ਖ਼ੁਸ਼ੀ ਹੋਈ ਜਨਮ ਲਿਆ ਤੂੰ ਐ ਪਿਆਰੇ ਬੰਦੇ,
ਜੋ ਕਰਨਾ ਸੀ, ਸੋ ਭੁੱਲ ਗਿਓਂ, ਫਸਿਉਂ ਤੂੰ ਐਸੇ ਧੰਦੇ।
ਤੂੰ ਭਰ ਭਰ ਮਟ ਨੂੰ ਲੱਗਾ ਸੀ ਪੀਣ,
ਗੁਣ ਗੋਬਿੰਦ ਗਾਇਓ ਨਹੀਂ...

ਕਦੀ ਤੇਰੇ ਵਿਚ ਆਇਆ ਨਾ ਐਸਾ ਖ਼ਿਆਲ ਮਨਾ,
ਤੂੰ ਐਸੇ ਲਾਲਚ ਪੈ ਗਿਉਂ ਬੀਤੇ ਕਈ ਸਾਲ ਮਨਾ।
ਤੂੰ ਪੱਟ ਪੱਟ ਥੱਕ ਗਿਉਂ, ਕਿਤੇ ਬੰਜਰ ਜ਼ਮੀਨ।
ਗੁਣ ਗੋਬਿੰਦ ਗਾਇਓ ਨਹੀਂ...

ਆਪਣੀ ਉਮਰ ਵਿਚ ਤੂੰ ਤੱਕਿਆ, ਫਿਰ ਫਿਰ ਜਾ ਕੇ ਸਾਰੇ,
ਕਿਤੇ ਮਿਠੇ ਪਾਣੀ ਤੂੰ ਪੀਂਦਾ, ਕਈ ਥਾਈਂ ਪੀਂਦਾ ਖਾਰੇ।
ਇਹ ਤੈਨੂੰ ਤੱਕ ਤੱਕ ਮਨਾ, ਆਇਆ ਨਹੀਂ ਅਜੇ ਵੀ ਯਕੀਨ।
ਗੁਣ ਗੋਬਿੰਦ ਗਾਇਓ ਨਹੀਂ...

ਗੋਬਿੰਦ ਨਾਮ 'ਅਨਪੜ੍ਹ' ਦਿਲ ਉਤੇ ਚੜ੍ਹਾ ਲੈ ਤੂੰ ਪੱਕਾ,
ਜਿਸ ਥਾਂ ਵੀ ਮਰਜ਼ੀ ਜਾਵੀਂ, ਕਦੀ ਨਾ ਖਾਵੀਂ ਧੱਕਾ।
ਐਸੀ ਲਿਵ ਲਾਵੀਂ ਜਿਵੇਂ ਜਲ ਵਿਚ ਫਿਰਦੀ ਦੇਖੀ ਮੀਨ।
ਗੁਣ ਗੋਬਿੰਦ ਗਾਇਓ ਨਹੀਂ...

ਜਿਵੇਂ ਪਾਣੀ ਬਿਨਾਂ ਮਛਲੀ, ਰਹੇ ਨਾ ਮਿੰਟ ਘੜੀ,
ਮਾਰੂ ਖੇਤੀ ਨਾ ਹੋਂਵਦੀ, ਜੇ ਲਗੇ ਨਾ ਝੜੀ।
ਇਹ ਅੱਖੀਂ ਤੂੰ ਤੱਕਿਆ,
ਬਣ ਜਾ ਪ੍ਰਭੂ ਦਾ ਮਸਕੀਨ।
ਗੁਣ ਗੋਬਿੰਦ ਗਾਇਓ ਨਹੀਂ...

## ਭਾਈ ਦਿਆਲਾ

ਦੇਗਾਂ ਵਿਚ ਉਬਾਲਿਆ, ਗੁਰੂ ਦੇ ਦਿਆਲੇ ਨੂੰ,
ਭਾਣਾ ਮੰਨ ਵਿਖਾਲਿਆ ਏ, ਗੁਰਾਂ ਕੇ ਦਿਆਲੇ ਤੂੰ ।

ਬੜੀ ਕੁਰਬਾਨੀ ਤੇਰੀ ਜੱਗ ਵਿਚੋਂ ਹੋਈ ਏ ।
ਸ਼ਹੀਦਾਂ ਵਿਚੋਂ ਤੁੱਲ ਤੇਰੇ ਨਾ ਕੋਈ ਏ ।
ਅੱਖੀਂ ਦੇਖ ਸੁਣ ਦੁਨੀਆ ਸਾਰੀ ਰੋਈ ਏ ।
ਦੇਗਾਂ ਵਿਚ ਉਬਾਲਿਆ...

ਕਿਤੇ ਅੱਗ ਦਾ ਚਿੰਗਾੜਾ ਪਵੇ, ਦੁਨੀਆ ਨੱਠੀ ਜਾਂਦੀ ਏ।
ਇਕ ਤਾਂ ਕਿਧਰੇ ਰਿਹਾ ਘਰ ਘਰ ਜਾ ਬਤਾਂਦੀ ਏ ।
ਤੇਰਾ ਭਾਣਾ ਦੇਖ ਇੰਜ ਉਬਾਲੇ ਜਿੰਦ ਖਾਂਦੀ ਏ ।
ਦੇਗਾਂ ਵਿਚ ਉਬਾਲਿਆ...

ਹੋਈ ਕੁਰਬਾਨੀ ਤੇਰੀ, ਅੱਜ ਘਰ ਘਰ ਸਰਦਾਰੀ ਏ,
ਧਰਮ ਨਹੀਂ ਛੱਡਿਆ ਆਪਣਾ, ਜਾਨ ਪੰਥ ਤੋਂ ਵਾਰੀ ਏ ।
ਗੁਰਾਂ ਦੀ ਸੀ ਤੈਨੂੰ ਥਾਪਨਾ, 'ਅਨਪੜ੍ਹ' ਜਾਂਦਾ ਬਲਿਹਾਰੀ ਏ ।

ਦੇਗਾਂ ਵਿਚ ਉਬਾਲਿਆ ਗੁਰੂ ਦੇ ਦਿਆਲੇ ਨੂੰ
ਭਾਣਾ ਮੰਨ ਵਿਖਾਲਿਆ ਏ, ਗੁਰਾਂ ਕੇ ਦਿਆਲੇ ਤੂੰ ।

## ਪੀਰ ਭੀਖਣ ਸ਼ਾਹ

ਭੀਖਣ ਸ਼ਾਹ ਦੇ ਦਿਲ ਵਿਚ ਖੜਕੀ ਤਾਰ ਆ ਕੇ,
ਪਟਣੇ ਸਾਹਿਬ ਵਿਚ ਕਰਤਾਰ ਆਇਆ, ਮੈਂ ਕਰਾਂ ਦੀਦਾਰ ਜਾ ਕੇ ।

ਪੰਜਾਬੋਂ ਚੱਲ ਕੇ ਆਇਆ ਏ, ਪਟਣੇ ਨੂੰ ਸੀਸ ਨਿਵਾਇਆ ਏ,
ਜਿਥੇ ਸਤਿਗੁਰ ਚਰਨ ਪਾਇਆ ਏ, ਸਭ ਦੇਖੇ ਰਾਹ ਵਲ ਵਲ ਕੇ ।
ਕਿਸੇ ਘਰ ਜਾ ਬਤਾਇਆ, ਇਕ ਫ਼ਕੀਰ ਐਸਾ ਆਇਆ,
ਉਹ ਬੈਠਾ ਭੁਖਾ ਤਿਹਾਇਆ ।
ਮੁਖ ਨੂੰ ਅੰਨ-ਜਲ ਨਾ ਲਾਇਆ,
ਉਹ ਦਰਸ਼ਨਾਂ ਨੂੰ ਆਇਆ ਪੰਜਾਬੋਂ ਚਲ ਚਲ ਕੇ ।

ਲੋਕੀਂ ਘਰ ਜਾ ਬਤਾਉਂਦੇ ਨੇ,
ਮਾਤਾ ਜੀ ਘਰੋਂ ਚਲ ਆਉਂਦੇ ਨੇ,
ਪੀਰ ਨੂੰ ਸਾਰੀ ਗੱਲ ਸਮਝਾਉਂਦੇ ਨੇ,
ਉਹਦਾ ਘਰ ਸੰਦੇਸ਼ ਪਹੁੰਚਾਉਂਦੇ ਨੇ ।
ਇਕ ਸਾਈਂ ਬੈਠਾ ਦੁਆਰ ਮੱਲ ਮੱਲ ਕੇ,
ਜਿਹੜਾ ਪੰਜਾਬੋਂ ਆਇਆ ਚੱਲ ਚੱਲ ਕੇ ।

ਮਾਤਾ ਜੀ ਆਪ ਚਲ ਆਏ,
ਪਹਿਲਾਂ ਸਾਈਂ ਜੀ ਭੋਜਨ ਲਓ ਪਾਏ ।
ਤੁਸੀਂ ਬੜੀ ਦੂਰੋਂ ਹੋ ਆਏ,
ਦਸੋ ਕਿਵੇਂ ਬੈਠੇ ਹੋ ਦੁਆਰ ਮੱਲ ਕੇ ।

ਮਾਤਾ ਜੀ ਤੁਹਾਡੇ ਘਰ ਆਇਆ ਕਰਤਾਰ,
ਖਾਣਾ ਨਹੀਂ ਖਾਵਣਾ, ਸਿਰਫ਼ ਕਰਨੇ ਦੀਦਾਰ ।
ਇਹ ਰੱਬੀ ਰੂਪ ਹੈ ਖ਼ੁਦ ਅੱਲਾ ਗ਼ੁੱਫ਼ਾਰ,
ਅਸੀਂ ਆਏ ਹਾਂ ਪੰਜਾਬੋਂ ਚੱਲ ਕੇ ।

ਮਾਤਾ ਜੀ ਗੁਰਾਂ ਨੂੰ ਲੈ ਆਏ ਚੁੱਕ ਕੇ,
'ਅਨਪੜ੍ਹ' ਦੀ ਤ੍ਰਿਸ਼ਨਾ ਪੂਰੀ ਹੋਈ ਅੱਖੀਂ ਤੱਕ ਕੇ ।
ਤੁਸੀਂ ਇਹਨਾਂ ਨੂੰ ਰਖੋ ਢੱਕ ਕੇ,
ਗੁਰਾਂ ਸਾਡਾ ਬੇੜਾ ਕਰਨਾ ਪਾਰ ਆ ਕੇ ।

## ਧਰਤੀ ਪਟਣੇ ਦੀ

ਧਰਤੀ ਪਟਨੇ ਦੀ ਯਾਦ ਜਦੋਂ ਆਉਂਦੀ ਏ,
ਸੁੱਤੀਆਂ ਰੂਹਾਂ ਨੂੰ ਉਹ ਆਣ ਜਗਾਉਂਦੀ ਏ ।

ਜਨਮ ਗੁਰਾਂ ਪਟਨੇ ਸ਼ਹਿਰ ਵਿਚ ਪਾਇਆ,
ਆ ਅਨੰਦਪੁਰ ਡੇਰਾ ਲਾਇਆ ।
ਉਥੇ ਇਕ ਐਸਾ ਪੰਥ ਸਜਾਇਆ,
ਜੀਹਨੂੰ ਦੁਨੀਆ ਸੀਸ ਝੁਕਾਉਂਦੀ ਏ । ਧਰਤੀ ਪਟਨੇ ਦੀ...

ਚਿੜੀਆਂ ਤੋਂ ਬਾਜ਼ ਤੁੜਾਇਆ ਸੀ,
ਸਵਾ ਲੱਖ ਨਾਲ ਇਕ ਲੜਾਇਆ ਸੀ ।
ਬਾਬੇ ਦੀਪ ਸਿੰਘ ਸੀਸ ਕਟਵਾਇਆ ਸੀ,
ਸੀਸ ਧਰ ਤਲੀ, ਧੜ ਚਲੀ ਆਉਂਦੀ ਏ । ਧਰਤੀ ਪਟਨੇ ਦੀ...

ਤੇਰੀ ਕੁਰਬਾਨੀ ਦੁਨੀਆ ਵਿਚੋਂ ਨਿਆਰੀ ਸੀ,
ਇਕ ਨਹੀਂ, ਸਭ ਨੂੰ ਕਹੇ ਵਾਰੋ ਵਾਰੀ ਸੀ ।
ਮਾਤਾ ਗੁਜਰੀ ਜੱਗ ਵਿਚ ਪਿਆਰੀ ਸੀ,
ਜੀਹਦੀ ਯਾਦ ਦਿਲ ਨੂੰ ਸਦਾ ਸਤਾਉਂਦੀ ਏ । ਧਰਤੀ ਪਟਨੇ ਦੀ...

ਜਿੰਨਾ ਤੇਰਾ ਗੁਣ ਗਾਈਏ ਉਨਾ ਥੋੜ੍ਹਾ ਏ,
ਕਿਤੇ ਸੁੰਦਰ ਬਾਜ਼, ਨੀਲਾ ਘੋੜਾ ਏ ।

ਨੀਹਾਂ ਵਿਚ ਖੜਾ ਤੇਰਾ ਜੋੜਾ ਏ,
'ਅਨਪੜ੍ਹ' ਤਕ ਨਹੀਂ ਸਕਦਾ ਵਿਛੋੜਾ ਏ ।
ਜੀਹਨੂੰ ਯਾਦ ਤੇਰੀ ਸਤਾਉਂਦੀ ਏ,
ਧਰਤੀ ਪਟਨੇ ਦੀ ਯਾਦ ਜਦੋਂ ਆਉਂਦੀ ਏ ।

ਸਭ ਗੁਣ ਗੁਰੂ ਤੇਰੇ ਗਾਉਂਦੇ ਨੇ,
ਸੱਚੇ ਦਿਲੋਂ ਤੈਨੂੰ ਧਿਆਉਂਦੇ ਨੇ ।
ਮਨੋਂ ਭਲਾ ਪੰਥ ਦਾ ਚਾਹੁੰਦੇ ਨੇ,
ਭੈਣ ਭਾਈ ਸੇਵਾ ਤੇਰੀ ਕਮਾਉਂਦੀ ਏ । ਧਰਤੀ ਪਟਨੇ ਦੀ...

ਧਰਤੀ ਪਟਨੇ ਦੀ ਯਾਦ ਜਦੋਂ ਆਉਂਦੀ ਏ,
ਸੁੱਤੀਆਂ ਰੂਹਾਂ ਨੂੰ ਉਹ ਆਣ ਜਗਾਉਂਦੀ ਏ ।

## ਦਸ਼ਮੇਸ਼ ਪਿਤਾ

ਐ ਦਸ਼ਮੇਸ਼ ਪਿਤਾ ਕਿਆ ਲਿਖੂੰ ਕਿਆ ਕਹੂੰ,
ਕੁਛ ਸਮਝ ਮੇਂ ਆਤਾ ਨਹੀਂ ।
ਤੇਰੀ ਇਤਨੀ ਕੁਰਬਾਨੀ ਦੇਖੀ ਜਗ ਨੇ,
ਜਿਸ ਕਾ ਬਿਆਨ ਕੀਆ ਜਾਤਾ ਨਹੀਂ ।

ਬਚਪਨ ਮੇਂ ਪਿਤਾ ਕਾ ਸਾਇਆ,
ਅਪਨੇ ਸਿਰ ਸੇ ਗੁਆਇਆ ।
ਜਬ ਸੇ ਹੋਸ਼ ਸੰਭਾਲਾ ਤੂ ਨੇ, ਇਤਨਾ ਕਸ਼ਟ ਉਠਾਇਆ ।
ਫਿਰ ਭੀ ਤੇਰਾ ਚਿਹਰਾ ਮੁਸਕਰਾਤਾ ਥਾ,
ਸਭ ਕੋ ਤੂੰ ਨਜ਼ਰ ਆਤਾ ਥਾ ।
ਸਭ ਕੇ ਸਭ ਸੋਚਤੇ ਹੈਂ,
ਕਿਸੀ ਕੀ ਸਮਝ ਮੇਂ ਕੁਛ ਆਤਾ ਨਹੀਂ । ਜਿਸ ਕਾ ਬਿਆਨ...

ਤੇਰੇ ਛੋਟੇ ਛੋਟੇ ਬੱਚੇ ਥੇ, ਜੋ ਦਿਲੋਂ ਕੇ ਸੱਚੇ ਥੇ,
ਕਿਸੀ ਕੋ ਤਲਵਾਰ ਕੀ ਭੇਂਟ ਕੀਆ, ਕਿਸੀ ਕੋ ਦੀਵਾਰ ਮੇਂ ਦੀਆ,
ਜਿਨ੍ਹੋਂ ਨੇ ਦੇਖਾ ਯਾ ਸੁਨਾ,
ਉਨਕੀ ਆਖੋਂ ਮੇਂ ਪਾਨੀ ਭਰ ਭਰ ਯੂੰ ਆਇਆ । ਜਿਸ ਕਾ...

ਤੂ ਨੇ ਇਕ ਐਸਾ ਪੰਥ ਸਜਾਇਆ,
ਹਰ ਬਸ਼ਰ ਕੋ ਊਂਚਾ ਕਰ ਦਿਖਾਇਆ ।
ਜਿਸੇ ਦੇਖ ਕਰ ਲੋਗ ਯੂੰ ਘਬਰਾਇਆ,
ਕਿਸੀ ਮੇਂ ਫ਼ਰਕ ਨਜ਼ਰ ਆਤਾ ਨਹੀਂ । ਜਿਸ ਕਾ...

ਜਿਸ ਜਿਸ ਨੇ ਤੇਰੇ ਪਰਵਾਰ ਕਾ ਸਹਾਰਾ ਲੀਆ,
ਉਸ ਕੀ ਡੂਬੀ ਕਿਸ਼ਤੀ ਨੇ ਕਿਨਾਰਾ ਲੀਆ ।
ਏਕ ਬੰਦੇ ਕੋ ਤੂ ਨੇ ਬਹਾਦਰ ਬਨਾਇਆ,
ਜਹਾਂ ਜਹਾਂ ਪੇ ਉਸ ਨੇ ਕਦਮ ਉਠਾਇਆ ।
ਜਗੁ ਜਗ੍ਹਾ ਥਾ ਉਨਹੋਂ ਨੇ ਕੀਆ ਸਫ਼ਾਇਆ,
ਕਿਸੀ ਮਰਤੇ ਕੋ ਤੂ ਨੇ ਪਾਨੀ ਪਿਲਾਇਆ ।
ਕੈਸੇ ਤੇਰੀ ਤਾਰੀਫ਼ ਕਰੂੰ,
'ਅਨਪੜ੍ਹ' ਕੀ ਸਮਝ ਮੇਂ ਕੁਛ ਆਤਾ ਨਹੀਂ ।

ਐ ਦਸ਼ਮੇਸ਼ ਪਿਤਾ ਕਿਆ ਲਿਖੂੰ, ਕਿਆ ਕਹੂੰ,
ਕੁਛ ਸਮਝ ਮੇਂ ਆਤਾ ਨਹੀਂ ।
ਤੇਰੀ ਇਤਨੀ ਕੁਰਬਾਨੀ ਦੇਖੀ ਜਗ ਨੇ,
ਜਿਸ ਕਾ ਬਿਆਨ ਕੀਆ ਜਾਤਾ ਨਹੀਂ ।

## ਐ ਗੁਰੂ

ਤੇਰੀ ਅੰਮ੍ਰਿਤ ਦੀ ਇਕ ਬੂੰਦ ਨੇ,
ਚਿੜੀਆਂ ਤੋਂ ਬਾਜ਼ ਤੁੜਾਇਆ ਹੈ।
ਤੈਨੂੰ ਤੱਕ ਤੱਕ ਸੰਗਤ ਹਾਰੀ, ਤੇਰਾ ਅੰਤ ਕਿਸੇ ਨਾ ਪਾਇਆ ਹੈ।

ਕੀ ਚਿੜੀਆਂ ਮੁਕਾਬਲਾ ਕਰਨਾ ਏਂ,
ਜਿਹਨਾਂ ਸਦਾ ਬਾਜ਼ ਤੋਂ ਡਰਨਾ ਏਂ।
ਤੇਰੀ ਸ਼ਕਤੀ ਨਾਲ ਉਹਨਾਂ ਲੜਨਾ ਏਂ,
ਜੀ ਕੈਸੀ ਰਚੀ ਇਹ ਮਾਇਆ ਹੈ। ਤੇਰੀ ਅੰਮ੍ਰਿਤ...

ਅੰਮ੍ਰਿਤ ਪੀਵੇ ਅਮਰ ਸੋ ਹੋਏ, ਜੋ ਬਲ ਉਹਦਾ ਕੋਈ ਨਾ ਖੋਹੇ।
ਤੇਰੀ ਚਿੜੀਆਂ ਅੰਦਰ ਸ਼ਕਤੀ ਸੋਹੇ,
ਜਿਹੜਾ ਸਾਹਮਣੇ ਤੂੰ ਅਜ਼ਮਾਇਆ ਹੈ। ਤੇਰੀ ਅੰਮ੍ਰਿਤ...

ਤੇਰੀ ਬਖ਼ਸ਼ੀ ਇਕ ਦਾਤ ਗੁਰੂ,
'ਅਨਪੜ੍ਹ' ਨਾਮ ਜਪੇ ਦਿਨ ਰਾਤ ਗੁਰੂ।
ਤੇਰੀ ਦੇਖੀ ਅੱਖੀਂ ਕਰਾਮਾਤ ਗੁਰੂ,
ਜਿਹਨੇ ਸਭ ਨੂੰ ਸ਼ੇਰ ਬਣਾਇਆ ਹੈ।

ਤੇਰੀ ਅੰਮ੍ਰਿਤ ਦੀ ਇਕ ਬੂੰਦ ਨੇ,
ਚਿੜੀਆਂ ਤੋਂ ਬਾਜ਼ ਤੁੜਾਇਆ ਹੈ।
ਤੈਨੂੰ ਤੱਕ ਤੱਕ ਸੰਗਤ ਹਾਰੀ, ਤੇਰਾ ਅੰਤ ਕਿਸੇ ਨਾ ਪਾਇਆ ਹੈ।

## ਐ ਕਲਗੀਆਂ ਵਾਲੇ

ਐ ਕਲਗੀਆਂ ਵਾਲੇ ਗੁਰ, ਤੇਰੇ ਦੇਖੇ ਚੋਜ ਨਿਰਾਲੇ ਗੁਰ,
ਸਿੱਖ ਪੰਥ ਦੀ ਖ਼ਾਤਰ ਬਚਨ ਤੈਂ ਪਾਲੇ ਗੁਰ ।

ਤੇਰਾ ਕੀ ਕੀ ਆਖ ਸੁਣਾਵਾਂ, ਤੇਰੀ ਕੀਤੀ ਨਾ ਕਦੀ ਭੁਲਾਵਾਂ,
ਪਿਤਾ ਤੇਗ਼ ਬਹਾਦਰ ਨੂੰ ਸੀਸ ਨਿਵਾਵਾਂ,
ਡੁੱਬਦੀ ਹਿੰਦ ਦੇ ਜੋ ਰਖਵਾਲੇ । ਐ ਕਲਗੀਆਂ...

ਤੇਰੇ ਅਜੀਤ ਜੁਝਾਰ ਜੋ ਪਿਆਰੇ,
ਮੈਦਾਨੇ ਚਮਕੇ ਬਣ ਬਣ ਤਾਰੇ ।
ਜ਼ੋਰਾਵਰ, ਫ਼ਤਿਹ ਬਚਨੋਂ ਨਾ ਹਾਰੇ,
ਜਿਹੜੇ ਨੀਹਾਂ ਦੇ ਕੀਤੇ ਹਵਾਲੇ । ਐ ਕਲਗੀਆਂ...

ਪੰਥ ਜਾਂਦਾ ਤੈਥੋਂ ਕਰਬਾਨ ਗੁਰ,
ਤੇਰੀ ਜਗ ਵਿਚੋਂ ਉਚੀ ਸ਼ਾਨ ਗੁਰ ।
ਸਾਨੂੰ ਏਕਤਾ ਦਾ ਬਖ਼ਸ਼ੀਂ ਦਾਨ ਗੁਰੂ,
'ਅਨਪੜ੍ਹ' ਪਿਆ ਤੈਨੂੰ ਭਾਲੇ ਗੁਰ ।

ਐ ਕਲਗੀਆਂ ਵਾਲੇ ਗੁਰ, ਤੇਰੇ ਦੇਖੇ ਚੋਜ ਨਿਰਾਲੇ ਗੁਰ,
ਸਿਖ ਪੰਥ ਦੀ ਖ਼ਾਤਰ ਬਚਨ ਤੈਂ ਪਾਲੇ ਗੁਰ ।

## ਸਾਹਿਬਜ਼ਾਦੇ ਦੇ ਸੁਆਲ ਜੁਆਬ

ਦੇਖੋ ਦਾਦੀ ਮਾਤਾ ਦਾ ਪਿਆਰ,
ਕਿਵੇਂ ਪੋਤਿਆਂ ਨੂੰ ਕਰਦੀ ਤਿਆਰ ।
ਰਹੀ ਉਹਨਾਂ ਨੂੰ ਸ਼ਿੰਗਾਰ,
ਸੋਹਣੀ ਕਲਗੀ ਸਿਰ ਤੇ ਸਜਾਈ ਏ ।

ਸਿਪਾਹੀ ਖੜੇ ਕਰੇਂਦੇ ਇੰਤਜ਼ਾਰ,
ਲੈ ਆਏ ਫੜ ਕੇ ਦਰਬਾਰ ।
ਚੜ੍ਹਿਆ ਨਾਮ ਦਾ ਖ਼ੁਮਾਰ,
ਦੋਹਾਂ ਫ਼ਤਹਿ ਆ ਗਜਾਈ ਏ । ਦੇਖੋ ਦਾਦੀ...

ਜਾ ਕੀਤੇ ਪੇਸ਼ ਵਿਚ ਕਚਹਿਰੀ,
ਵਜ਼ੀਰ ਖ਼ਾਂ ਬੈਠਾ ਜਿਥੇ ਵੈਰੀ ।
ਉਹਨੇ ਅੱਖ ਇੰਜ ਕੀਤੀ ਗਹਿਰੀ,
ਕਿਉਂ ਸਲਾਮ ਨਹੀਂ ਬੁਲਾਈ ਉਏ । ਦੇਖੋ ਦਾਦੀ...

ਅਸੀਂ ਖ਼ਾਨਾ ਫ਼ਤਿਹ ਨਿਤ ਬੁਲਾਈਏ,
ਸਲਾਮ ਦੇ ਨੇੜੇ ਵੀ ਨਾ ਜਾਈਏ ।
ਕਿਉਂ ਹਾਨੀ ਪੰਥ ਦੀ ਕਰਾਈਏ,
ਤੈਨੂੰ ਸਮਝ ਜ਼ਰਾ ਨਾ ਆਈ ਉਏ । ਦੇਖੋ ਦਾਦੀ...

ਦੇਖੋ ਮੈਂ ਸੂਬਾ ਹਾਂ ਸਰਹੰਦ,
ਜੇਲ੍ਹਾਂ ਵਿਚ ਕਰ ਦਿਆਂਗਾ ਬੰਦ।
ਮੈਂ ਤਾਂ ਚਿਣਾਵਾਂ ਵਿਚ ਕੰਧ,
ਅਸਲਾਮ ਕਰੋ ਕਬੂਲ, ਲਉ ਮੁੜ ਅਨੰਦ।
ਤੁਹਾਡਾ ਲੰਮਾ ਅਜੇ ਪੰਧ,
ਤੁਹਾਡੀ ਕਰਾਂ ਮੈਂ ਭਲਾਈ ਉਏ। ਦੇਖੋ ਦਾਦੀ...

ਹੁਣ ਗ਼ੁੱਸਾ ਮੈਨੂੰ ਆਇਆ, ਤੁਸੀਂ ਸਲਾਮ ਨਹੀਂ ਬੁਲਾਈ ਉਏ।
ਜਿੰਨੀ ਵਾਰੀ ਆਖੋਂ ਅਸੀਂ ਫ਼ਤਿਹ ਹੀ ਗਜਾਵਾਂਗੇ।
'ਅਨਪੜ੍ਹ' ਮਰਨਾ ਇਕ ਵਾਰੀ, ਆਪਣੇ ਪੰਥ ਨੂੰ ਸਜਾਵਾਂਗੇ।
ਤੇਰੀ ਕੀਤੀ ਦਾ ਬਦਲਾ ਤੈਨੂੰ, ਖ਼ਾਨਾ ਕਿਤੇ ਚਖਾਵਾਂਗੇ।
ਆਪਣੀ ਸਾਡੇ ਮੂਹਰੇ ਕਰੀਂ ਨਾ,
ਐਵੇਂ ਵਡਿਆਈ ਉਏ। ਦੇਖੋ ਦਾਦੀ...

## ਸਵਾਲ ਜਵਾਬ

ਅਸੀਂ ਮੰਨਣਾ ਨਹੀਂ ਕਹਿਣਾ ਤੇਰਾ,
ਸਿਰ ਉੱਤੇ ਕਲਗ਼ੀ ਸਜਾਈ ਉਏ ।
ਮੈਨੂੰ ਗ਼ੁੱਸਾ ਆਇਆ ਤੁਸੀਂ,
ਸਲਾਮ ਨਹੀਂ ਬੁਲਾਈ ਉਏ ।

ਤੁਹਾਡਾ ਬੜਾ ਸੁੰਦਰ ਜਾਪੇ ਚਿਹਰਾ ਉਏ.
ਮੰਨ ਜਾਓ ਆਖਾ ਤੁਸੀਂ ਮੇਰਾ ਉਏ ।
ਭਲਾ ਹੋਸੀ ਇਸ ਵਿਚ ਤੁਸਾਡਾ ਉਏ,
ਸਲਾਮ ਸਾਨੂੰ ਜਾਓ ਬੁਲਾਈ ਉਏ ! ਅਸੀਂ...

ਸਲਾਮ ਸਲਾਮ ਸਾਨੂੰ ਨਾ ਸੁਣਾਈਂ,
ਜਿੰਨਾ ਟਿੱਲ ਮਰਜ਼ੀ ਆਪਣਾ ਤੂੰ ਲਾਈਂ ।
ਅਸੀਂ ਕਹਿਣਾ ਤੇਰਾ ਮੰਨਣਾ ਵੀ ਨਹੀਂ,
ਆਹ ਦੇਖ ਕਲਗ਼ੀ ਸਜਾਈ ਉਏ । ਅਸੀਂ...

ਮੈਨੂੰ ਗ਼ੁੱਸੇ ਵਿਚ ਬਹੁਤਾ ਨਾ ਲਿਆਓ ਉਏ,
ਦੋਨੋਂ ਭਾਈ ਮੰਨ ਜਾਓ ਉਏ ।
ਇਥੋਂ ਜਾਨ ਆਪਣੀ ਬਚਾਓ ਉਏ,
ਜੇ ਚਾਹੁੰਦੇ ਹੋ ਭਲਾਈ ਉਏ । ਅਸੀਂ...

ਸੂਬਿਆ ਦੇਸ ਤੇਰਾ ਨਹੀਂ ਸਾਡਾ ਉਏ,
ਕਿਸੇ ਦਿਨ ਰਾਜ ਖ਼ਤਮ ਹੋਣਾ ਤੁਹਾਡਾ ਉਏ।
ਆਵੇਗਾ ਇਕ ਦਿਨ ਉਹ ਡਾਢਾ ਉਏ,
'ਅਨਪੜ੍ਹ' ਮੂਹਰੇ ਪਾਵੇਂਗਾ ਦੁਹਾਈ ਉਏ। ਅਸੀਂ...

ਤੈਨੂੰ ਨਹੀਉਂ ਸੀਸ ਝੁਕਾਉਣਾ ਉਏ,
ਪੰਥ ਨੂੰ ਅਸੀਂ ਨਹੀਓਂ ਗਿਰਾਉਣਾ ਉਏ।
ਚਾਰ ਦਿਨਾਂ ਦਾ ਇਥੇ ਤੂੰ ਪ੍ਰਾਹੁਣਾ ਉਏ,
ਜਗ ਵਿਚ ਕਰਨੀ ਨੇਕ ਕਮਾਈ ਉਏ। ਅਸੀਂ...

ਮੈਨੂੰ ਗ਼ੁੱਸਾ ਆਇਆ ਤੁਸੀਂ ਸਲਾਮ ਨਹੀਂ ਬੁਲਾਈ ਉਏ।
ਅਸੀਂ ਮੰਨਣਾ ਨਹੀਂ ਕਹਿਣਾ ਤੇਰਾ,
ਸਿਰ ਉਤੇ ਕਲਗ਼ੀ ਸਜਾਈ ਉਏ।

## ਸਾਹਿਬਜ਼ਾਦੇ

ਤੂੰ ਦਿਲ ਦਾ ਭੁਲੇਖਾ ਕੱਢ ਲੈ,
ਕਿਉਂ ਰੋਕ ਲਈ ਜ਼ਬਾਨ ਉਏ ।
ਅਸੀਂ ਬਾਲ ਤੇਰੇ ਹੱਥ ਆਏ,
ਸਾਨੂੰ ਸਮਝੀਂ ਨਾ ਨਾਦਾਨ ਉਏ ।

ਅਸੀਂ ਦਸ਼ਮੇਸ਼ ਪਿਤਾ ਦੇ ਲਾਲ ਉਏ,
ਅਣਖੀ ਬਾਬੇ ਦੀ ਸੰਤਾਨ ਉਏ ।
ਸਾਡੇ ਝੂਲਣੇ ਸਦਾ ਨਿਸ਼ਾਨ ਉਏ,
ਸਾਨੂੰ ਸਮਝੀਂ ਨਾ ਨਾਦਾਨ ਉਏ । ਤੂੰ ਦਿਲ...

ਬਾਪੂ ਡੁਬਦੀ ਹਿੰਦ ਬਚਾਈ ਸੀ,
ਮੱਖਣ ਸ਼ਾਹ ਦੀ ਬੇੜੀ ਬੰਨੇ ਲਾਈ ਸੀ ।
ਅਸਾਮ ਵਿਚ ਹੋਏ ਜਾ ਸਹਾਈ ਸੀ,
ਸਾਡੇ ਉਤੇ ਸਦਾ ਮਿਹਰਬਾਨ ਉਏ । ਤੂੰ ਦਿਲ...

ਅੰਗ ਅੰਗ ਦੀ ਸਹਾਇਤਾ ਕਰੇਗਾ,
ਸਦਾ ਅਮਰ ਹੈ, ਨਹੀਂ ਮਰੇਗਾ ।
ਦਿਨੋਂ ਦਿਨ ਪੰਥ ਸਾਡਾ ਚੜ੍ਹੇਗਾ,
ਸਾਡੇ ਉਤੇ ਪੰਥ ਨੂੰ ਮਾਣ ਉਏ । ਤੂੰ ਦਿਲ...

ਤੂੰ ਜ਼ੋਰ ਆਪਣਾ ਲਾ ਸਾਰਾ,
ਇਹ ਜੋੜੀ ਚਮਕੂ ਬਣ ਕੇ ਤਾਰਾ ।
ਸਦਾ ਜਿਉਂਦਾ ਰਹੇ ਪੰਥ ਹਮਾਰਾ,
ਕਿਉਂ ਹੋਇਉਂ ਦੇਖ ਹੈਰਾਨ ਉਏ । ਤੂੰ ਦਿਲ...

ਪਿਤਾ ਪੰਥ ਦਾ ਨਾਮ ਉਚਾ ਕਰਨਾ,
ਪਠਾਣਾ ਨਹੀਉਂ ਤੇਰੇ ਤੋਂ ਡਰਨਾ ।
ਸਲਾਮ ਨਹੀਉਂ ਤੈਨੂੰ ਅਸੀਂ ਕਰਨਾ,
ਸਾਡੀ ਫ਼ਤਿਹ ਕਰੀਂ ਪਰਵਾਨ ਉਏ । ਤੂੰ ਦਿਲ...

ਸਾਨੂੰ ਤੱਤੀ ਹਵਾ ਨਹੀਂ ਲੱਗਣੀ,
ਸਾਡੇ ਦਸ ਗੁਰੂ ਉਪਰ ਮਿਹਰਬਾਨ ਉਏ ।
'ਅਨਪੜ੍ਹ' ਸੱਚ ਖੰਡ ਜਾਊ ਕਾਇਆ,
ਜਿਨ੍ਹਾਂ ਦਿੱਤੇ ਬਲੀਦਾਨ ਉਏ ।

ਅਸੀਂ ਬਾਲ ਤੇਰੇ ਹੱਥ ਆਏ,
ਸਾਨੂੰ ਸਮਝੀਂ ਨਾ ਨਾਦਾਨ ਉਏ ।
ਤੂੰ ਦਿਲ ਦਾ ਭੁਲੇਖਾ ਕੱਢ ਲੈਂ,
ਕਿਉਂ ਰੋਕ ਲਈ ਜ਼ਬਾਨ ਉਏ ।

## ਐਸਾ ਕੰਮ

ਐਸਾ ਕੰਮ ਮੂਲੋਂ ਨਾ ਕੀਜੇ, ਜਿਤ ਅੰਤ ਪਛੋਤਾਈਏ ।
ਆਪਣੇ ਨਾਲੋਂ ਜੋ ਵੱਡਾ ਹੋਵੇ, ਉਹਨੂੰ ਸਿਰ ਝੁਕਾਈਏ ।

ਨਿੰਦਿਆ ਚੁਗਲੀ ਚੰਗੀ ਨਹੀਉਂ ਕਰਨੀ,
ਕਾਹਨੂੰ ਮਗਰੋਂ ਬੁਰੇ ਅਖਵਾਈਏ ।
ਐਸਾ ਮੌਕਾ ਵਿਚਾਰੀਂ ਪਹਿਲੇ,
ਏਸ ਕੰਮ ਦੇ ਨੇੜੇ ਨਾ ਆਈਏ ।
ਕਿਸੇ ਦਾ ਕੁਛ ਗਿਰਿਆ ਹੋਵੇ,
ਉਹਨੂੰ ਚੁਕ ਫੜਾਈਏ । ਐਸਾ ਕੰਮ ਮੂਲੋਂ...

ਕਿਸ ਨੂੰ ਦੁਖ ਸੁਖ ਹੋਵੇ,
ਚਲ ਉਹਦਾ ਦਿਲ ਵਧਾਈਏ ।
ਉਹਨੂੰ ਸਹਾਰਾ ਰੱਜ ਰੱਜ ਮਿਲਦਾ,
ਜਦੋਂ ਨੇੜੇ ਦੁਖੀ ਦੇ ਜਾਈਏ ।
ਏਸ ਜਗ ਵਿਚ ਸੋਭਾ ਮਿਲਦੀ,
ਅਗਲਾ ਰਾਹ ਸਾਫ਼ ਬਣਾਈਏ ।
ਕਿਸੇ ਦਾ ਬੁਰਾ ਨਹੀਉਂ ਤੱਕਣਾ,
ਟੁਟੇ ਦਿਲ ਨੂੰ ਨਾ ਦੁਖਾਈਏ । ਐਸਾ ਕੰਮ ਮੂਲੋਂ...

ਸੋਚ ਸਮਝ ਪੈਰ ਤੂੰ ਚੁਕਣਾ,
ਕਿਸੇ ਖੂਹ ਵਿਚ ਗਿਰ ਨਾ ਜਾਈਏ ।

ਮੁੜ 'ਅਨਪੜ੍ਹ' ਤੈਨੂੰ ਕਿਸੇ ਨਹੀਂ ਮਿਲਣਾ,
ਨਾ ਆਈ ਮੌਤ ਮਰ ਜਾਈਏ ।
ਸੱਚਾ ਦੁਆਰਾ ਰੱਬ ਦਾ ਜਿਹੜਾ,
ਉਹਨੂੰ ਨਾ ਮਨੋਂ ਭੁਲਾਈਏ ।
ਗੁਰਾਂ ਨੇ ਜੋ ਫ਼ਰਮਾਇਆ ਸਾਨੂੰ,
ਉਹ ਆਪਣੇ ਮਨ ਵਸਾਈਏ ।

ਐਸਾ ਕੰਮ ਮੂਲੋਂ ਨਾ ਕੀਜੇ, ਜਿਤ ਅੰਤ ਪਛੌਤਾਈਏ ।
ਆਪਣੇ ਨਾਲੋਂ ਜੋ ਵੱਡਾ ਹੋਵੇ, ਉਹਨੂੰ ਸਿਰ ਝੁਕਾਈਏ ।

## ਹੱਥ ਲਿਖਤ ਗੁਰੂ ਗ੍ਰੰਥ ਸਾਹਿਬ

ਕੀ ਸਿਫ਼ਤ ਕਰਾਂ ਮੈਂ ਤੇਰੀ, ਜ਼ਬਾਨ ਰੁਕ ਰੁਕ ਜਾਵੇ ਮੇਰੀ ।
ਕਿਤੇ ਪਾ ਜਾਵੇਂ ਆ ਫੇਰੀ,
ਗੁਰਾਂ ਨਾਲ ਲਿਵ ਲਾਉਣ ਵਾਲਿਆ । ਕੀ ਸਿਫ਼ਤ...

ਕੋਈ ਅੱਠੀਂ ਦਿਨੀਂ ਨਾ ਆਵੇ,
ਕਈ ਬਹਾਨੇ ਕਰ ਕਰ ਦਿਖਾਵੇ ।
ਸਗੋਂ ਸੁਤੀ ਕਲਾ ਆ ਜਗਾਵੇ,
ਓ ਨਿਤ ਸੇਵਾ ਕਮਾਉਣ ਵਾਲਿਆ । ਕੀ ਸਿਫ਼ਤ...

ਗੁਰੂ ਹੋਣਗੇ ਸਹਾਈ, ਸੱਚੇ ਦਿਲੋਂ ਸੇਵਾ ਤੂੰ ਕਮਾਈ,
ਤੇਰਾ ਰਾਖਾ ਪਹਿਲੀ ਪਾਤਸ਼ਾਹੀ,
ਸੱਚੀ ਪ੍ਰੀਤ ਲਾਉਣ ਵਾਲਿਆ । ਕੀ ਸਿਫ਼ਤ...

ਜਿੰਨ੍ਹੀਂ ਹੱਥੀਂ ਗੁਰੂ ਗ੍ਰੰਥ ਸਾਹਿਬ ਦੀ ਕੀਤੀ ਤੂੰ ਲਿਖਾਈ,
ਦਸੇ ਗੁਰੂ ਤੇਰੇ ਉਪਰ ਹੋਣਗੇ ਆਣ ਸਹਾਈ ।
ਕੁਲ ਦੁਨੀਆ ਦਿੰਦੀ ਏ ਵਧਾਈ,
ਫੁੱਲਾਂ ਦੀ ਵਰਖਾ ਕਰਾਉਣ ਵਾਲਿਆ । ਕੀ ਸਿਫ਼ਤ...

ਉਸ ਕਲਮ ਨੂੰ ਚੁੰਮ ਲਵਾਂ, ਜਿਸ ਨਾਲ ਕੀਤੀ ਤੂੰ ਲਿਖਾਈ,
ਮੈਂ ਰੱਜ ਰੱਜ ਦੇਖ ਲਵਾਂ, ਉਹ ਪਿਆਰੀ ਦਵਾਤ ਵਾਲੀ ਸਿਆਹੀ।
ਪੱਤਰੇ ਪੜ੍ਹ ਪੜ੍ਹ ਥੱਕਾਂ ਨਾ, ਸੋਹਣੀ ਰਚਨਾ ਸੁਣ ਸੁਣ ਅੱਕਾਂ ਨਾ ।

ਸੀਸ ਨਿਵਾਵਾਂ ਕਦੀ ਝੱਕਾਂ ਨਾ,
ਏਨੇ ਸੁਆਸ ਲੇਖੇ ਲਾਉਣ ਵਾਲਿਆ । ਕੀ ਸਿਫ਼ਤ...

ਦਸ ਸਾਲ ਸੀ ਤੂੰ ਲਾਏ, ਸੱਚੇ ਦਿਲੋਂ ਪਿਆਰ ਸੀ ਦਿਖਾਏ,
ਸੋਹਣੇ ਗੁੰਦ ਗੁੰਦ ਹਾਰ ਸਜਾਏ,
ਸਾਡੇ ਭਾਗ ਜਗਾਉਣ ਵਾਲਿਆ । ਕੀ ਸਿਫ਼ਤ...

ਕਿਤੇ ਦਰਸ਼ਨ ਕਰਾਂ ਇਕ ਵਾਰ,
ਦਿਲ ਖਿੜ ਜਾਵੇ ਵਾਂਗਰਾਂ ਅਨਾਰ ।
'ਅਨਪੜ੍ਹ' ਭੁੱਖਾ ਕਰਨ ਦਾ ਦੀਦਾਰ,
ਗੁਰੂ ਦੀ ਸੇਵਾ ਕਮਾਉਣ ਵਾਲਿਆ । ਕੀ ਸਿਫ਼ਤ...

## ਹੱਥ ਲਿਖਤ ਗੁਰੂ ਗ੍ਰੰਥ ਸਾਹਿਬ

ਦੱਸੀ ਨਾ ਜਾਵੇ ਗੱਲ ਸਾਰੀ,
ਤੇਰਾ ਰਾਖਾ ਗੁਰੂ ਨਾਨਕ ਨਿਰੰਕਾਰੀ ।
ਸਾਨੂੰ ਸੁਣ ਖ਼ੁਸ਼ੀ ਹੋਈ ਭਾਰੀ,
ਜਿਹੜੀ ਲੱਗੀ ਸਭ ਨੂੰ ਪਿਆਰੀ ।

ਤੈਂ ਮਨ ਨੂੰ ਲੋਟੇ ਮਾਰਿਆ,
ਆਪਣਾ ਹਿਰਦਾ ਗੁਰ ਚਰਨ ਤੂੰ ਲਾਇਆ ।
ਐਸੀ ਲਗਨ ਨੇ ਤੈਨੂੰ ਤਾਰਿਆ,
ਚੜ੍ਹੀ ਰਹੀ ਸਦਾ ਨਾਮ ਖ਼ੁਮਾਰੀ । ਦੱਸੀ ਨਾ ਜਾਵੇ...

ਦਸਾਂ ਨਹੁੰਆਂ ਦੀ ਕਿਰਤ ਕਮਾਵੇਂ,
ਕੰਮ ਕਾਰ ਤੋਂ ਸਿੱਧਾ ਘਰ ਆਵੇਂ ।
ਘੁੰਮ ਕੇ ਦਿਲ ਨਾ ਪਰਚਾਵੇਂ,
ਐਸੀ ਗੱਲ ਨਹੀਉਂ ਤੂੰ ਧਾਰੀ । ਦੱਸੀ ਨਾ ਜਾਵੇ...

ਘਰੋਂ ਜਾਣਾ ਕਿਤੇ ਨਹੀਂ ਤੱਕਿਆ,
ਜ਼ਬਾਨੋਂ ਰਿਹਾ ਨਹੀਉਂ ਮੈਂ ਥੱਕਿਆ ।
ਲਿਖਾਈ ਤੋਂ ਨਹੀਉਂ ਦਿਲ ਤੇਰਾ ਅੱਕਿਆ,
ਇਹ ਲਗਨ ਤੇਰੀ ਸੀ ਨਿਆਰੀ । ਦੱਸੀ ਨਾ ਜਾਵੇ...

ਕਿੰਨੀ ਖ਼ੁਸ਼ੀ ਅੱਜ ਲੋਕਾਈ,
ਪਵਿੱਤ੍ਰ ਹਥੀਂ ਗੁਰਚਰਨ ਕੀਤੀ ਤੂੰ ਲਿਖਾਈ।
ਤੈਨੂੰ ਟੋਟ ਨਾ ਆਵੇ ਕਾਈ,
ਸਭ ਦਰਸ਼ਨ ਕਰ ਕਰ ਜਾਂਦੇ ਬਲਿਹਾਰੀ। ਦੱਸੀ ਨਾ ਜਾਵੇ...

ਟੈਲੀਵਯਨ ਵਾਲਿਆਂ ਮਾਣ ਤੇਰਾ ਵਧਾਇਆ,
ਤੈਨੂੰ ਰੇਡੀਓ ਵਿਚ ਬੋਲ ਸੁਣਾਇਆ।
ਕਈਆਂ ਪਿਆਰਾ ਪੱਤਰ ਲਿਖ ਪਾਇਆ,
ਗੱਲ ਲਿਖੀ ਨਾ ਜਾਵੇ ਸਾਰੀ। ਦਸੀ ਨਾ ਜਾਵੇ...

ਗੁਰਚਰਨ ਸ਼ਰਧਾ ਪੂਰੀ ਹੋਈ ਤੁਮ੍ਹਾਰੀ,
ਸਭ ਨੂੰ ਚੜ੍ਹੇ ਐਸੀ ਨਾਮ ਖ਼ੁਮਾਰੀ।
ਵਾਹਿਗੁਰੂ ਵਾਹਿਗੁਰੂ ਬੋਲੇ ਸੰਗਤ ਸਾਰੀ,
ਜਾਵੇਗੀ 'ਅਨਪੜ੍ਹਾ' ਕੁਲ ਸਵਾਰੀ।

ਦੱਸੀ ਨਾ ਜਾਵੇ ਗੱਲ ਸਾਰੀ,
ਤੇਰਾ ਰਾਖਾ ਨਾਨਕ ਨਿਰੰਕਾਰੀ।
ਸਾਨੂੰ ਸੁਣ ਖ਼ੁਸ਼ੀ ਹੋਈ ਭਾਰੀ,
ਜਿਹੜੀ ਲੱਗੀ ਸਭ ਨੂੰ ਪਿਆਰੀ।

## ਦਰਸ਼ਨ

ਦਰਸ਼ਨ ਦੇਖ ਜੀਵਾਂ ਗੁਰ ਤੇਰਾ,
ਪੂਰਨ ਕਰਮ ਹੋਏ ਪ੍ਰਭ ਮੇਰਾ ।

ਦਰਸ਼ਨ ਕਰ ਕਰ ਜੀਵਾਂ ਗੁਰ ਤੇਰੇ,
ਕੋਈ ਜਮ ਨਾ ਆਵੇ ਨੇੜੇ ।
ਸਾਰੀ ਉਮਰਾਂ ਦੇ ਮੁਕ ਜਾਵਣ ਝੇੜੇ,
ਜਨਮ ਦਾ ਕਟਿਆ ਜਾਵੇ ਗੇੜਾ ।
ਦਰਸ਼ਨ ਦੇਖ...

ਤੇਰੀ ਕਿਰਪਾ ਹੋਵੇ ਪੱਥਰ ਤਰ ਜਾਵਣ,
ਜੋ ਆਪਣੇ ਦੁਖ ਪਾਪ ਮਿਟਾਵਣ ।
ਸਦਾ ਖ਼ੁਸ਼ੀਆਂ ਤੇਰੇ ਤੋਂ ਪਾਵਣ,
ਬੰਨੇ ਲੱਗਾ ਜਿਨ੍ਹਾਂ ਦਾ ਬੇੜਾ ।
ਦਰਸ਼ਨ ਦੇਖ...

ਸਭ ਦੀ ਆਸ਼ਾ ਕਰੀਂ ਤੂੰ ਪੂਰੀ,
ਜੋ ਚਲ ਆਵੇ ਤੇਰੀ ਹਜ਼ੂਰੀ ।
ਕਿਸੇ ਦੀ ਰਹੇ ਨਾ ਮਜਬੂਰੀ,
ਆ ਤੱਕਿਆ ਜਿਨ੍ਹਾਂ ਦਰ ਤੇਰਾ ।
ਦਰਸ਼ਨ ਦੇਖ...

ਤੂੰ ਵੀ ਕਰਮ ਕਰੀਂ 'ਅਨਪੜ੍ਹਾ' ਐਨੇ,
ਭਗਤਾਂ ਕੀਤੇ ਸਾਰਿਆਂ ਜੈਸੇ ।
ਜੋ ਮੂੰਹੋਂ ਮੰਗੇ ਮਿਲੇਗਾ ਵੈਸੇ,
ਇਹਨੂੰ ਰੋਕ ਸਕੇ ਦੱਸ ਕਿਹੜਾ ?

ਦਰਸ਼ਨ ਦੇਖ ਜੀਵਾਂ ਗੁਰ ਤੇਰਾ,
ਪੂਰਨ ਕਰਮ ਹੋਵੇ ਪ੍ਰਭ ਮੇਰਾ ।

## ਪੀਰ ਗੁਰ

ਤੂੰ ਪੀਰਾਂ ਦਾ ਪੀਰ ਗੁਰ,
ਤੇਰਾ ਸੋਨੇ ਜੜਿਆ ਤੀਰ ਗੁਰ ।

ਜੀਹਨੂੰ ਇਕ ਵਾਰੀ ਤੀਰ ਛੂਹ ਜਾਂਦਾ,
ਉਹ ਜੱਗ ਵਿਚੋਂ ਨਿਰਮੋਹ ਜਾਂਦਾ ।
ਮੈਲ ਜਨਮ ਜਨਮ ਦੀ ਧੋ ਜਾਂਦਾ,
ਉਹ ਪਾਪਾਂ ਤੋਂ ਬਚਿਆ ਸਰੀਰ ਗੁਰ । ਤੂੰ ਪੀਰਾਂ ਦਾ...

ਸਵਾ ਤੋਲਾ ਤੀਰ ਨੂੰ ਸੋਨਾ ਲਾਇਆ ਸੀ,
ਇਹ ਤੇਰੀ ਰਚੀ ਮਾਇਆ ਸੀ ।
ਤੂੰ ਜੀਹਦੇ ਵਲ ਤੀਰ ਚਲਾਇਆ ਸੀ,
ਉਹ ਹੋਇਆ ਨਾ ਦਿਲੋਂ ਦਿਲਗੀਰ ਗੁਰ । ਤੂੰ ਪੀਰਾਂ ਦਾ...

ਮੈਥੋਂ ਹੋਵੇ ਨਾ ਕੋਈ ਬਿਆਨ ਗੁਰ,
ਤੂੰ ਐਸੇ ਕੀਤੇ ਬਲੀਦਾਨ ਗੁਰ ।
ਤੇਰੀ ਸੇਵਾ ਜੱਗੋਂ ਮਹਾਨ ਗੁਰ,
ਜਾ ਦੁਸ਼ਮਨਾਂ ਨੂੰ ਪਿਲਾਇਆ ਨੀਰ ਗੁਰ । ਤੂੰ ਪੀਰਾਂ ਦਾ...

ਜਿਨ੍ਹਾਂ ਦਿਤੀ ਬਹੁਤ ਦੁਹਾਈ ਸੀ,
ਤੂੰ ਤੀਰਾਂ ਵਿਚ ਸ਼ਕਤੀ ਦਿਖਾਈ ਸੀ ।

ਫਿਰ ਵੀ ਕੀਤੀ ਦਿਲੋਂ ਭਲਾਈ ਸੀ,
ਤੂੰ ਦੁਖੀਆਂ ਨੂੰ ਦਿਤੀ ਧੀਰ ਗੁਰ । ਤੂੰ ਪੀਰਾਂ ਦਾ...

ਤੇਰੇ ਸਿਖ ਯੋਧੇ ਨੇ ਬੀਰ ਗੁਰ,
ਜਿਨ੍ਹਾਂ ਦੇ ਹਥੀਂ ਸੋਹੇ ਸ਼ਮਸ਼ੀਰ ਗੁਰ ।
'ਅਨਪੜ੍ਹ' ਨੂੰ ਦਰਸ਼ਨ ਦੇਵੀਂ ਆ ਅਖ਼ੀਰ ਗੁਰ,
ਤੂੰ ਪੀਰਾਂ ਦਾ ਪੀਰ ਗੁਰ ।

ਤੂੰ ਪੀਰਾਂ ਦਾ ਪੀਰ ਗੁਰ,
ਤੇਰਾ ਸੋਨੇ ਜੜਿਆ ਤੀਰ ਗੁਰ ।

## ਸੱਚਾ ਸੌਦਾ

ਸੱਚਾ ਸੌਦਾ ਕਰ ਦਿਖਾਇਆ,
ਖੁਲ੍ਹਾ ਲੰਗਰ ਚਲਾਇਆ, ਮੇਰੇ ਬਾਬੇ ਨੇ ।

ਪੂਰਾ ਕਿਸੇ ਨਾ ਤੋਲਿਆ, ਜੋ ਤੋਲੇ ਸੋ ਘੱਟ ਤੋਲੇ ।
ਹਿਸਾਬ ਜਦੋਂ ਕਰਾਂਵਦਾ, ਉਦੋਂ ਦਿਲ ਉਤੇ ਲੱਗੇ ਸੱਟ ਬੋਲ਼ੇ ।
ਉਥੇ ਘਾਟਾ ਖਾ ਲਿਆ, ਨਾ ਕੁਛ ਗਿਆ ਖੱਟ ਢੋਲੇ ।
ਸਭ ਤੋਂ ਪੂਰਾ ਤੋਲ ਦਿਖਾਇਆ, ਸੀ ਮੇਰੇ ਬਾਬੇ ਨੇ ।

ਐਸੀ ਕਰ ਦਿਖਾਈ ਬਾਬੇ ਦਾਰੀ,
ਜਿਹੜੀ ਮਿਲੇ ਨਾ ਲਖੀਂ ਹਜ਼ਾਰੀਂ,
ਸਭ ਤੋਂ ਉਚੀ ਅਜ ਸਰਦਾਰੀ,
ਜੋ ਚਲਾਈ ਮੇਰੇ ਬਾਬੇ ਨੇ ।
ਸੱਚਾ ਸੌਦਾ ਕਰ ਦਿਖਾਇਆ...

ਦਸਾਂ ਨਹੁੰਆਂ ਨੂੰ ਲੇਖੇ ਲਾਉਣਾ,
ਵਡੇ ਛੋਟਿਆਂ ਦਾ ਮਾਣ ਵਧਾਉਣਾ ।
ਆਪਣੀ ਆਈ ਤੇ ਕਦੇ ਨਹੀਂ ਆਉਣਾ,
ਜੋ ਫ਼ਰਮਾਇਆ ਮੇਰੇ ਬਾਬੇ ਨੇ । ਸੱਚਾ ਸੌਦਾ...

ਤੇਰੀ ਆਸ਼ਾ 'ਅਨਪੜ੍ਹ' ਹੋਈ ਪੂਰੀ,
ਕੋਈ ਰਹੀ ਨਾ ਗੱਲ ਅਧੂਰੀ ।

ਸਚੇ ਦਿਲੋਂ ਜਾ ਮੱਥਾ ਟੇਕੀਂ ਹਜ਼ੂਰੀ,
ਰਾਹ ਸਿਧਾ ਦਿਖਾਇਆ, ਮੇਰੇ ਬਾਬੇ ਨੇ । ਸੱਚਾ ਸੌਦਾ...

ਸੱਚਾ ਸੌਦਾ ਭੁਲ ਨਾ ਜਾਵੀਂ,
ਇਹਨੂੰ ਦਿਲੋਂ ਨਾ ਸੁੱਟ ਗੁਆਵੀਂ ।
ਐਸਾ ਸੱਚਾ ਵਣਜ ਕਮਾਵੀਂ,
ਜਿਹੜਾ ਕਰ ਦਿਖਾਇਆ, ਮੇਰੇ ਬਾਬੇ ਨੇ ।

ਸੱਚਾ ਸੌਦਾ ਕਰ ਦਿਖਾਇਆ,
ਖੁਲ੍ਹਾ ਲੰਗਰ ਚਲਾਇਆ, ਮੇਰੇ ਬਾਬੇ ਨੇ ।

## ਸ਼ਬਦ

ਗੁਰ ਕਾ ਸ਼ਬਦ ਰਤਨ ਹੈ, ਹੀਰੇ ਚਿਤ ਜੜਾਓ,
ਸ਼ਰਧਾ ਤੇਰੀ ਪੂਰੀ ਹੋਸੀ,
ਆਪਣੇ ਸਿਮਰਨ ਮਨ ਵਸਾਓ । ਗੁਰ ਕਾ ਸ਼ਬਦ...

ਸਭ ਨੂੰ ਇਕੋ ਰੂਪ ਜਾਨਣਾ, ਜੋ ਦੁਨੀਆ ਵਿਚ ਹੈ ਆਈ,
ਰੱਜ ਦਸਾਂ ਨਹੁੰਆਂ ਦੀ ਕਿਰਤ ਕਮਾਈਂ,
ਆਪਣੀ ਸਫ਼ਲ ਕਰੀਂ ਕਮਾਈ ।
ਜਿਸ ਵਿਚ ਫ਼ਰਕ ਨਾ ਆਵੇ ਕਾਈ,
ਐਸੀ ਸੇਵਾ ਮਨੋਂ ਕਮਾਓ । ਗੁਰ ਕਾ ਸ਼ਬਦ...

ਇਸ ਨਾਮ ਵਿਚ ਸ਼ਕਤੀ ਸਜਣੋ, ਡਿਠੀ ਸਭ ਤੋਂ ਭਾਰੀ,
ਥਾਂ ਥਾਂ ਤੇ ਭਗਵਾਨ ਨੇ ਥੋਨੂੰ, ਕਲਾ ਦਿਖਾਈ ਜ਼ਾਹਰੀ ।
ਆ ਪ੍ਰਿਹਲਾਦ ਭਗਤ ਨੂੰ ਤਾਰਿਆ,
ਕੀੜੀ ਦਾ ਰੂਪ ਮਨ ਵਸਾਓ । ਗੁਰ ਕਾ ਸ਼ਬਦ...

ਸੱਚਾ ਨਾਮ ਜਪੀਂ ਦਿਨੇ ਰਾਤੀਂ, ਤੈਨੂੰ ਕੋਈ ਤੋਟ ਨਾ ਆਵੇ,
ਮੁੜ ਮਾਣਸ ਜਨਮ ਨਹੀਉਂ ਮਿਲਣਾ,
ਮਗਰੋਂ ਨਾ ਭਰੀਂ ਤੂੰ ਹਾਵੇ ।
ਸਭ ਕੁਝ ਏਥੇ ਰਹਿ ਜਾਸੀ ਤੇਰਾ,
ਜਿੰਨੀ ਮਰਜ਼ੀ ਮਾਇਆ ਕਮਾਓ । ਗੁਰ ਕਾ ਸ਼ਬਦ...

ਨਾਮ ਦਾਨ ਦੀ ਓਟ ਦੇ ਨਾਲ, ਹੋਸੀ ਪਾਰ ਉਤਾਰਾ,
'ਅਨਪੜ੍ਹਾ' ਕਿਉਂ ਚੁਪ ਬੈਠਾ ਏਂ, ਹੁਣ ਕਰੇਂ ਕੋਈ ਚਾਰਾ,
ਅੰਮ੍ਰਿਤ ਵੇਲੇ ਉਠ ਕੇ ਜੀ,
ਨਿਤ ਨੇਮ ਪੜ੍ਹਦੇ ਜਾਓ। ਗੁਰ ਕਾ ਸ਼ਬਦ...

ਹੀਰਾ ਨਾਮ ਅਮੋਲਕ ਜਿਹੜਾ, ਮਨਾ ਇਹਨੂੰ ਭੁੱਲ ਨਾ ਜਾਵੀਂ,
ਏਥੇ ਵੀ ਸੁਖ ਤੈਨੂੰ ਮਿਲਸੀ ਅਗਾਂਹ ਮਦਦ ਜਾ ਪਾਵੀਂ।
ਮਨ ਵਿਚ ਇਕ ਉਅੰਕਾਰ ਹੋਵੇ,
ਜਿਥੇ ਮਰਜ਼ੀ ਬੈਠੇ ਗਾਓ। ਗੁਰ ਕਾ ਸ਼ਬਦ...

## ਗੁਰਾਂ ਦੁਆਰੇ

ਗੁਰਾਂ ਦੇ ਦੁਆਰੇ ਆਇਆ ਕਰੋ,
ਦਿਲ ਦੀਆਂ ਖ਼ੁਸ਼ੀਆਂ ਜੀ, ਇਥੋਂ ਪਾਇਆ ਕਰੋ ।
ਗੁਰਾਂ ਦੇ ਦੁਆਰੇ ਆਇਆ ਕਰੋ,
ਇਕ ਮਨ ਹੋ ਕੇ ਜੀ ਸੇਵਾ ਕਮਾਇਆ ਕਰੋ ।
ਗੁਰਾਂ ਦੇ ਦੁਆਰੇ ਆਇਆ ਕਰੋ,
ਸੱਚੀ ਸ਼ਰਧਾ ਰਖ ਆਪਣੀ, ਹੱਥ ਜੋੜ ਸੀਸ ਨਿਵਾਇਆ ਕਰੋ ।
ਗੁਰਾਂ ਦੇ ਦੁਆਰੇ ਆਇਆ ਕਰੋ,
ਮੰਦੇ ਕਰਮ ਛੱਡ ਸਾਰੇ, ਭਲਾ ਕਮਾਇਆ ਕਰੋ ।
ਗੁਰਾਂ ਦੇ ਦੁਆਰੇ ਆਇਆ ਕਰੋ,
ਗੁਰਬਾਣੀ ਸੁਣ ਸੁਣ ਕੇ, ਮਨ ਪਵਿੱਤਰ ਬਣਾਇਆ ਕਰੋ ।
ਗੁਰਾਂ ਦੇ ਦੁਆਰੇ ਆਇਆ ਕਰੋ,
ਚੌਂਕੜੀ ਮਾਰ ਬੈਠ ਕੇ ਵਾਹਿਗੁਰੂ ਵਾਹਿਗੁਰੂ ਧਿਆਇਆ ਕਰੋ ।
ਗੁਰਾਂ ਦੇ ਦੁਆਰੇ ਆਇਆ ਕਰੋ,
ਜੀ ਸਿਮਰਨ ਕਰਨੇ ਨੂੰ, ਨਾਮ ਦੀ ਦਾਤ ਪਾਇਆ ਕਰੋ ।
ਗੁਰਾਂ ਦੇ ਦੁਆਰੇ ਆਇਆ ਕਰੋ,
ਸੋਹਣੇ ਸੋਹਣੇ ਬਚਨ ਬੋਲ ਕੇ, ਗੁਰਾਂ ਦੀ ਯਾਦ ਦੁਹਰਾਇਆ ਕਰੋ ।
ਗੁਰਾਂ ਦੇ ਦੁਆਰੇ ਆਇਆ ਕਰੋ,
ਸਭ ਦੀ ਸੁਖ ਮੰਗ ਕੇ ਜੀ, ਆਪਣਾ ਭਲਾ ਚਾਹਿਆ ਕਰੋ ।
ਗੁਰਾਂ ਦੇ ਦੁਆਰੇ ਆਇਆ ਕਰੋ,
ਬੀਤਿਆ ਦਿਨ ਯਾਦ ਰਖਣਾ, ਉਹ ਨਾ ਭੁਲਾਇਆ ਕਰੋ ।

ਗੁਰਾਂ ਦੇ ਦੁਆਰੇ ਆਇਆ ਕਰੋ,
ਦਿਲ ਦੀ ਚਿੰਤਾ ਦੂਰ ਕਰੋ, ਇਹਤੋਂ ਖ਼ੁਸ਼ੀਆਂ ਪਾਇਆ ਕਰੋ ।
ਗੁਰਾਂ ਦੇ ਦੁਆਰੇ ਆਇਆ ਕਰੋ,
ਇਸ ਪਾਪੀ ਮਨ ਨੂੰ ਜੀ, ਸਿਧੇ ਰਾਹ ਚਲਾਇਆ ਕਰੋ ।
ਗੁਰਾਂ ਦੇ ਦੁਆਰੇ ਆਇਆ ਕਰੋ,
ਨਿਮਰਤਾ ਨਾਲ ਬੋਲ ਬੋਲ ਕੇ, 'ਅਨਪੜ੍ਹ' ਨੂੰ ਬੁਲਾਂਇਆ ਕਰੋ ।
ਗੁਰਾਂ ਦੇ ਦੁਆਰੇ ਆਇਆ ਕਰੋ,
ਦਿਲੋਂ ਮਾਨ ਮਿਟਾ ਸਾਰੇ ਧੂੜ ਮੱਥੇ ਤੇ ਲਾਇਆ ਕਰੋ ।

## ਪੀੜ ਪਰਾਈ

ਜਿਸ ਤਨ ਲੱਗੀਆਂ ਸੋ ਤਨ ਜਾਣੇ,
ਕੌਣ ਜਾਣੇ ਪੀੜ ਪਰਾਈ । ਜਿਸ ਤਨ...

ਭਲਾ ਕੋਈ ਕਿਸੇ ਦਾ ਨਾ ਚਾਹਵੇ,
ਉਤੋਂ ਉਤੋਂ ਪਿਆ ਮਨ ਪਰਚਾਵੇ ।
ਇਕ ਦੀਆਂ ਅਗੋਂ ਦੋ ਦੋ ਸੁਣਾਵੇ,
ਉਹਦੀ ਜਾਵੇ ਯਾਦ ਭੁਲਾਈ । ਜਿਸ ਤਨ...

ਦੁਖੀ ਦਿਲ ਨੂੰ ਜੇ ਸਹਾਰਾ ਹੋਵੇ,
ਉਹ ਕਿਉਂ ਅੱਖਾਂ ਭਰ ਭਰ ਰੋਵੇ ।
ਐਸੀ ਮੈਲ ਕੋਈ ਨਾ ਧੋਵੇ,
ਜੀਹਦੇ ਨਾਲ ਹੋਵੇ ਉਹਦੀ ਭਲਾਈ । ਜਿਸ ਤਨ...

ਇਕ ਦੁਖੀ ਦਿਲ ਨੂੰ ਮਾਰੇ ਹੈਰਾਨੀ,
ਰੱਬ ਦੀ ਹੋਵੇ ਜੇ ਮਿਹਰਬਾਨੀ ।
ਖ਼ੁਸ਼ੀ ਖ਼ੁਸ਼ੀ ਰਹੇ ਸਦਾ ਪ੍ਰਾਣੀ,
ਜਿਹੜਾ ਬੈਠਾ ਹੋਇਆ ਸ਼ੈਦਾਈ । ਜਿਸ ਤਨ...

ਆਪਣੇ ਆਪ ਵਿਚ ਵੱਡੇ ਸਾਰੇ,
ਦੁਖੀਆਂ ਨੂੰ ਕਿਥੋਂ ਮਿਲਣੇ ਸਹਾਰੇ ।
ਡੁਬਦੀ ਬੇੜੀ ਕੌਣ ਲਾਵੇ ਕਿਨਾਰੇ,
ਕਿਸੇ ਦੀ ਕੋਈ ਕਰੇ ਨਾ ਸੁਣਾਈ । ਜਿਸ ਤਨ...

ਇਹ ਸੰਸਾਰ ਝੂਠਾ ਹੈ ਯਾਰੋ,
ਆਪਣੀ ਜ਼ਿੱਦ ਤੋਂ ਕਦੀ ਨਾ ਹਾਰੋ ।
ਰਜ ਰਜ ਤਾਅਨੇ ਐਸੇ ਨਾ ਮਾਰੋ,
ਇਹਨੂੰ ਫ਼ਰਕ ਨਹੀਂ ਪੈਣਾ ਕਾਈ । ਜਿਸ ਤਨ...

ਭਲੇ ਵਿਚ ਭਲਾ ਹੋਣਾ ਤੇਰਾ,
ਮੰਦੇ ਕਰਮਾਂ ਵਲ ਪਾਵੀਂ ਨਾ ਫੇਰਾ ।
ਦੂਰ ਹੋਇਆ, ਹੁਣ ਆਇਆ ਨੇੜਾ,
ਦਿਲੋਂ ਭਲਾ ਭਲਾ ਜਾਵੀਂ ਕਮਾਈ । ਜਿਸ ਤਨ...

'ਅਨਪੜ੍ਹ' ਦੀ ਗੱਲ ਝੂਠੀ ਨਾ ਜਾਣੋਂ,
ਆਪਣਾ ਆਪਣਾ ਹਿਸਾਬ ਪਛਾਣੋਂ ।
ਮਿਲ ਕੇ ਸਾਰੇ ਮੌਜਾਂ ਮਾਣੋਂ,
ਕਿੰਨੇ ਨੇ ਭੈਣ ਤੇ ਭਾਈ । ਜਿਸ ਤਨ...

ਤੇਰਾ ਅਹਿਸਾਨ ਵਿਚ ਮੱਥੇ ਜਾਣਾਂ,
ਮਿੱਠਾ ਵਰਤਾਵੀਂ ਆਪਣਾ ਭਾਣਾ ।
ਦੁੱਖ ਨਾ ਦੇਵੀਂ ਜਦੋਂ ਲੈ ਜਾਣਾ,
ਰੱਬਾ ਤੇਰੇ ਘਰ ਵਿਚ ਬੇਪਰਵਾਹੀ ।

ਜਿਸ ਤਨ ਲੱਗੀਆਂ ਸੋ ਤਨ ਜਾਣੇ,
ਕੌਣ ਜਾਣੇ ਪੀੜ ਪਰਾਈ ।

## ਨਾਨਕ ਦੁਖੀਆ

ਨਾਨਕ ਦੁਖੀਆ ਸਭ ਸੰਸਾਰ,
ਰਾਖਾ ਤੇਰਾ ਸੱਚਾ ਕਰਤਾਰ ।

ਜੀਹਨੂੰ ਪੁੱਛਿਆ ਉਹ ਸੁਖੀ ਨਾ ਬੋਲੇ,
ਰਹੇ ਮਨੋਂ ਸਦਾ ਉਹ ਡੋਲੇ ।
ਉਹਦੇ ਮੂਹਰੇ ਮਨ ਆਪਣੇ ਦੀ ਫੋਲੇ,
ਦੁਖ ਵਿਚ ਨਹੀਉਂ ਕੋਈ ਯਾਰ ।
ਨਾਨਕ ਦੁਖੀਆ...

ਜੀਹਨੂੰ ਤੱਕਿਆ ਤੁਸੀਂ ਸੁਖੀ ਫਿਰਦਾ,
ਅੰਦਰੋਂ ਦੁਖੀ ਉਹਦਾ ਦੇਖੋ ਹਿਰਦਾ ।
ਹਰ ਵੇਲੇ ਮਨੋਂ ਆਹੀਂ ਭਰਦਾ,
ਦਿਲੋਂ ਰਹੇ ਉਹ ਸਦਾ ਲਾਚਾਰ ।
ਨਾਨਕ ਦੁਖੀਆ...

ਦਿਲੋਂ ਕਿਸੇ ਦਾ ਬੁਰਾ ਨਾ ਚਾਹਵੀਂ,
ਹੱਸ ਹੱਸ ਸਭ ਨੂੰ ਮੁਖੋਂ ਬੁਲਾਵੀਂ ।
ਭਲੇ ਪਾਸੇ ਚਿਤ ਆਪਣਾ ਲਾਵੀਂ,
ਦੁਖਾਂ ਨੂੰ ਦੇਵੀਂ ਮਨੋ ਵਿਸਾਰ ।
ਨਾਨਕ ਦੁਖੀਆ...

ਪਿਆਰ ਨਾਲ ਰਹੋ ਮਿਲ ਕੇ ਸਾਰੇ,
ਦਰਿਆਵਾਂ ਦੇ ਦੇਖੋ ਠਿਲ ਕਿਨਾਰੇ ।
ਤੂੰ ਕਿਰਤ ਕਮਾਵੀਂ ਸੱਚੀ ਪਿਆਰੇ,
ਜਿਸ ਨਾਲ ਬੇੜਾ ਹੋਣਾ ਪਾਰ ।
ਨਾਨਕ ਦੁਖੀਆ...

'ਅਨਪੜ੍ਹਾ' ਸੋਚ ਸਮਝ ਕੇ ਚਲਣਾ,
ਇਕ ਦੁਆਰਾ ਗੁਰਾਂ ਦਾ ਮੱਲਣਾ ।
ਦਰ ਆਇਆ ਖ਼ਾਲੀ ਕਦੀ ਨਾ ਘੱਲਣਾ,
ਤੇਰਾ ਸੁਖੀ ਰਹੇ ਘਰ ਬਾਰ ।
ਨਾਨਕ ਦੁਖੀਆ ਸਭ ਸੰਸਾਰ,
ਰਾਖਾ ਤੇਰਾ ਸੱਚਾ ਕਰਤਾਰ :



